# ਵਰਿਆਮ

੩੩ਵਾਂ ਸਾਲ

ਜੁਲਾਈ ੨੦੦੮



ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ
੧੯੧੮-੨੦੦੮

# ਵਰਾਸਤ ਫਾਊਂਡੇਸ਼ਨ ਕੈਨੇਡਾ ਵਲੋਂ ਸੰਗੀਤ ਸਮਾਰੋਹ ਦੀਆਂ ਝਲਕਾਂ







# ਵਰਿਆਮ

ਜੁਲਾਈ - ੨੦੦੮

ਜਿਲਦ-੩੩

ਅੰਕ- ੯

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

e-mail 'monthlywariam@yahoo.com'

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



### ਅਮਲ

ਚਲੋ ਕਿ ਚਲਣਾ ਹੀ ਹੈ ਜ਼ਿੰਦਗੀ ਦਾ ਦੂਜਾ ਨਾਂ,
ਖਲੋਣਾ ਮੌਤ ਹੈ, ਚਲਣਾ ਹੈ ਜ਼ਿੰਦਗੀ ਅਸਗਾਹ।
ਖਲੋਤੀ ਬੂੰਦ ਬਣੇ ਵਿਸ ਯਾ ਵੱਧ ਤੋਂ ਵੱਧ ਮੋਤੀ,
ਤੁਰਨ ਜੇ ਕਣੀਆਂ ਤਾਂ ਬਣ ਜਾਏ ਸ਼ੂਕਦਾ ਦਰਿਆ।

—*ਪ੍ਰੋ. ਮੋਹਨ ਸਿੰਘ*

# ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ

ਸਾਡੇ ਸਮਿਆਂ ਦੀ ਇਕ ਮਹਾਨ ਵਿਭੂਤੀ ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਜੀ ੧੧ ਜੂਨ ੨੦੦੮ ਨੂੰ ਆਪਣੀ ਸਫਲ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ। ਪੰਡਿਤ ਜੀ ਨੂੰ ਨਾਮਧਾਰੀ ਪੰਥ ਦੇ ਵਰਤਮਾਨ ਗੁਰੂ ਮਹਾਰਾਜ, ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਸਾਰਵਜਨਕ ਤੌਰ ਤੇ ਗਿਆਨ ਮਾਰਤੰਡ ਦੀ ਉਪਾਧੀ ਨਾਲ ਸਨਮਾਨਤ ਕੀਤਾ ਗਿਆ। ਆਪਣੀ ਗੁਰੂ ਭਗਤੀ, ਮਿਸਾਲੀ ਸਿਖੀ ਜੀਵਨ ਅਤੇ ਵਿਦਵਤਾ ਕਾਰਨ ਸਾਰੀ ਉਮਰ ਪੰਡਿਤ ਜੀ ਨੇ ਲੋਕਾਂ ਤੋਂ ਅਥਾਹ ਸਨਮਾਨ ਪ੍ਰਾਪਤ ਕੀਤਾ। ਬਚਪਨ ਵਿਚ ਹੀ ਇਕ ਸਹਿਜਧਾਰੀ ਪੰਡਿਤ (ਤਿਵਾੜੀ) ਪਰਵਾਰ ਚੋਂ ਉਹਨਾਂ ਸਿੱਖੀ ਧਾਰਨ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਰਖੂ ਦੈਵੀ ਅੱਖ ਨੇ ਉਹਨਾਂ ਦੀ ਪਛਾਣ ਕੀਤੀ ਅਤੇ ਇਕ ਮਾਲੀ ਵਾਂਗ ਗਿਆਨ ਦੇ ਇਸ ਬੂਟੇ ਨੂੰ ਸੰਭਾਲਿਆ ਅਤੇ ਵਿਕਸਤ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਗੁਰੂ ਪਿਤਾ ਵਲੋਂ ਲਾਏ ਇਸ ਖੁਸ਼ਬੋਦਾਰ ਬੂਟੇ ਦੀ ਸੰਭਾਲ ਕੀਤੀ ਅਤੇ ਸਾਰੀ ਉਮਰ ਵਾਸਤੇ ਸੁਰੱਖਿਆ ਪ੍ਰਧਾਨ ਕੀਤੀ। ਦੀਨ ਅਤੇ ਦੁਨੀਆ ਦੇ ਸਾਰੇ ਸੁਖ ਪੰਡਿਤ ਗੋਪਾਲ ਸਿੰਘ ਜੀ ਦੀ ਝੋਲੀ ਪਾਏ। ਪੰਡਿਤ ਗੋਪਾਲ ਸਿੰਘ ਜੀ ਦਾ ਵੀ ਇਹ ਵਿਸ਼ੇਸ਼ ਗੁਣ ਰਿਹਾ ਕਿ ਬਾਵਜੂਦ ਉੱਚੇ ਤੋਂ ਉਚੇ ਪਿਆਰ ਅਤੇ ਸਤਿਕਾਰ ਪ੍ਰਾਪਤੀ ਦੇ ਆਪ ਆਪਣੇ ਜ਼ਾਤੀ ਸੁਭਾਅ ਵਿਚ ਬਹੁਤ ਨਿਰਮਾਨ ਅਤੇ ਮਿਲਣਸਾਰ ਰਹੇ। ਨਾਮਧਾਰੀ ਸਿੱਖ ਸਭਿਆਚਾਰ ਦੀ ਜਿਊਂਦੀ ਜਾਗਦੀ ਅਤੇ ਲਟ ਲਟ ਬਲਦੀ ਮਿਸਾਲ ਦੀ ਰੌਸ਼ਨੀ ਦਿੰਦੇ ਉਹ ਸੇਵਾ ਅਤੇ ਸਿਮਰਨ ਅਤੇ ਗੁਰਬਾਣੀ ਦੇ ਪਾਠੀ ਅਖੰਡ ਪਾਠੀ ਅਤੇ ਅਭਿਆਸੀ ਵੀ ਸਨ। ਬਹੁਤ ਤੜਕੇ ਉਠਣ ਸਣ ਕੇਸੀ ਇਸ਼ਨਾਨ ਕਰਨ, ਧਾਰਮਕ ਗ੍ਰੰਥਾਂ ਦਾ ਅੱਭਿਆਸ ਕਰਨ ਅਤੇ ਗਿਆਨ ਚਰਚਾ ਵਿਚ ਉਹਨਾਂ ਦਾ ਸਮਾਂ ਸਫਲ ਹੁੰਦਾ। ਨਾਮਧਾਰੀਆਂ ਦੇ ਰਸ ਭਰਪੂਰ ਹੱਲੇ ਦੇ ਦੀਵਾਨ ਦੇ ਉਹ ਸਿਰਮੌਰ ਜੱਥੇਦਾਰ ਸਨ। ਉਹਨਾਂ ਦੀਆਂ ਧਾਰਨਾਵਾਂ ਸਾਦੀਆਂ ਸਪੱਸ਼ਟ ਅਤੇ ਸਰਲ ਹੁੰਦੀਆਂ ਜੋ ਆਪ ਲੋਕ ਆਸਾਨੀ ਨਾਲ ਗਾ ਲੈਂਦੇ ਪਰ ਵਿਆਖਿਆਨ ਉਹਨਾਂ ਦਾ ਗਿਆਨ ਭਰਪੂਰ ਹੁੰਦਾ ਜੋ ਪੰਜਾਬੀ ਹਿੰਦੀ, ਸੰਸਕ੍ਰਿਤ ਉਰਦੂ ਅਤੇ ਅੰਗਰੇਜ਼ੀ ਸਾਹਿਤ ਵਿਚ ਲਬਰੇਜ਼ ਹੁੰਦਾ। ਇਸ ਤਰ੍ਹਾਂ ਉਹ ਪਰੰਪਰਾ ਅਤੇ ਆਧੁਨਕਤਾ ਦਾ ਇਕ ਸੁੰਦਰ ਸੁਮੇਲ ਕਰਦੇ। ਇਕ ਗੱਲ ਉਹਨਾਂ ਵਿਚ ਬਹੁਤ ਵਿਸ਼ੇਸ਼ ਸੀ। ਉਹ ਆਪਣੇ ਵਿਆਖਿਆਨ ਤੋਂ ਬਾਦ ਉਸ ਦਾ ਸਿੱਟਾ ਵੀ ਸਭ ਦੇ ਸਾਹਮਣੇ ਕਢਦੇ। ਉਹ ਬੁਲੰਦ ਆਵਾਜ਼ ਵਿਚ ਆਹਵਾਹਨ ਕਰਦੇ ਕਿ ਮਾਸ ਸ਼ਰਾਬ ਤੋਂ ਪਰਹੇਜ਼ ਕਰੋ ਅਤੇ ਲੋਕਾਂ ਤੋਂ ਬਾਹਾਂ ਖੜੀਆਂ ਕਰਵਾ ਕੇ ਇਸ ਗੱਲ ਲਈ ਪ੍ਰਣ ਲੈਂਦੇ। ਨਾਮਧਾਰੀ ਸਿੱਖ ਰੀਤੀ ਅਨੁਸਾਰ ਉਹ ਉਹਨਾਂ ਲੋਕਾਂ ਦੇ ਕੰਨ ਵਿਚ ਆਪ ਭਜਨ ਗੁਰਮੰਤਰ ਦਸਦੇ ਜਾਂ ਕਿਸੇ ਹੋਰ ਸੂਬੇ ਦੀ ਜ਼ਿਮੇਵਾਰੀ ਲਾਉਂਦੇ। ਅਮ੍ਰਿਤ ਛਕਾ ਕੇ ਪੂਰਨ ਗੁਰ ਸਿੱਖ ਬਣਾਉਂਦੇ। ਇਸ ਤਰ੍ਹਾਂ ਨਵੇਂ ਸਿੰਘ ਸਜਾਉਣ ਵਿਚ ਉਹਨਾਂ ਦੀ ਪ੍ਰਮੁੱਖ ਭੂਮਿਕਾ ਰਹੀ ਹੈ। ਸ੍ਰੀ ਭੈਣੀ ਸਾਹਿਬ ਦੇ ਮੇਲਿਆਂ, ਵਿਚ ਭਾਰੀ ਤਾਦਾਦ ਵਿਚ ਨਵੇਂ ਸਿਖ ਸਜਦੇ। ਸੰਨ ੧੯੬੩ ਦੇ ਖੋਟਿਆਂ ਦੇ ਮੇਲੇ ਅਮ੍ਰਿਤਸਰ ਅਤੇ ਸ੍ਰੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਅਤੇ ਗੋਲਾ ਗੋਕਰਨ ਨਾਥ ਯੂ.ਪੀ ਦੇ ਹੋਲਿਆਂ ਮਹੱਲਿਆਂ ਸਮੇਂ ਉਹਨਾਂ ਦਾ ਇਹ ਚਮਤਕਾਰ ਭਾਰੀ ਮਾਤਰਾ ਵਿਚ ਵੇਖਣ ਨੂੰ ਮਿਲਿਆ ਉਹਨਾਂ ਨੇ ਪੂਰਾਂ ਦੇ ਪੂਰ ਗੁਰੂ ਕੇ ਜਹਾਜ਼ ਚੜ੍ਹਾਏ। ਇਹ ਸਭ ਕੁਝ ਉਹ ਗੁਰੂ ਹੁਕਮਾਂ ਵਿਚ ਹੀ ਕਰਦੇ। ਆਪਣੇ ਗੁਰੂਦੇਵ ਸਤਿਗੁਰੂ ਦੀ ਇੱਛਾ ਅਤੇ ਹੁਕਮ ਅਗੇ ਸਿਰ ਝੁਕਾਉਣਾ ਅਤੇ ਉਸ ਨੂੰ ਅਮਲੀ ਰੂਪ ਵਿਚ ਸਵੀਕਾਰਨਾ, ਇਸ ਗੱਲ ਵਿਚ ਆਪਣੀ ਮਿਸਾਲ ਉਹ ਆਪ ਹੀ ਸਨ। ਅਸੀਂ ਵੇਖਿਆ ਕਿ ਅੱਧੀ ਰਾਤ ਦੇ ਦੀਵਾਨ ਵਾਸਤੇ ਜਦੋਂ ਬਾਕੀ ਕਈ ਜਥੇਦਾਰਾਂ ਦੇ ਟਾਲਾ ਵਟਣ ਦਾ ਜਤਨ ਕਰਨਾਂ ਪੰਡਿਤ ਜੀ ਨੇ ਉਸ ਸਮੇਂ ਵੀ ਗੁਰੂ ਹੁਕਮਾਂ ਵਿਚ ਦੀਵਾਨ ਸਜਾਉਣੇ ਅਤੇ ਅੱਧੀ ਰਾਤ ਨੂੰ ਵੀ ਸੰਗਤਾਂ ਦੀ ਹਾਜ਼ਰੀ ਨੇ ਰਿਕਾਰਡ ਤੋੜ ਦੇਣੇ। ਪੰਡਿਤ ਜੀ ਦੀ ਜ਼ਬਾਨ ਵਿਚ, ਕਥਨ ਵਿਚ, ਕਮਾਲ ਦਾ

ਰਸ ਅਤੇ ਆਕਰਸ਼ਣ ਸ਼ਕਤੀ ਸੀ। ਓਹਨਾਂ ਦੀ ਜ਼ਬਾਨ ਵਿਚ ਸਪਸ਼ਟਤਾ ਅਤੇ ਬੇ ਬਾਕੀ ਵੀ ਸੀ ਅਤੇ ਉਹ ਧਾਰਮਕ, ਸਮਾਜਕ ਬੁਰਾਈਆਂ, ਕਮਜ਼ੋਰੀਆਂ ਤੇ ਚੋਟ ਕਰਨ ਲਗਿਆਂ ਸੰਗਦੇ ਨਹੀਂ ਸਨ। ਇਸ ਆਲੋਚਨਾ ਵਿਚ ਦੂਸਰਿਆਂ ਨਾਲੋਂ ਜ਼ਿਆਦਾ ਅਪਣੇ ਲੋਕ ਆਉਂਦੇ ਸਨ। ਕਈ ਲੋਕਾਂ ਨੂੰ ਇਸ ਤੇ ਇਤਰਾਜ਼ ਵੀ ਹੁੰਦਾ ਸੀ ਕਿ ਆਪਣੀ ਭੰਡੀ ਆਪ ਹੀ ਕਰੀ ਜਾਂਦੇ ਹਨ ਪਰ ਸਵੈ - ਆਲੋਚਨਾ ਬਹੁਤ ਭਾਰੀ ਗੁਣ ਹੈ ਅਤੇ ਲਾਭਕਾਰੀ ਵੀ। ਸਵੈ ਆਲੋਚਨਾ ਪਰ-ਆਲੋਚਨਾ ਨੂੰ ਖੁੰਡਿਆਂ ਕਰ ਦਿੰਦੀ ਹੈ।

ਸਾਨੂੰ ਸਤਿਗੁਰੂ ਜੀ ਦੀ ਸੇਵਾ ਵਿਚ ਦੇਸ਼ ਵਿਦੇਸ਼ ਦੇ ਕੁਝ ਦੌਰਿਆਂ ਤੇ ਜਾਣ ਦਾ ਸੁਭਾਗ ਅਵਸਰ ਮਿਲਿਆ ਹੈ। ਪੰਡਿਤ ਜੀ ਨਾਲ ਵਿਚਰਨ ਦਾ ਲਾਗਿਓਂ ਦੇਖਣ ਦਾ ਅਤੇ ਵਿਚਾਰ ਵਿਮਰਸ਼ ਕਰਨ ਦਾ ਮੌਕਾ ਵੀ ਮਿਲਿਆ ਹੈ। ਇਹ ਇਕ ਖੇੜੇ ਵਾਲਾ ਅਨੁਭਵ ਹੈ। ਬਹੁਤ ਪਿਆਰ ਮੁਹੱਬਤ ਅਤੇ ਅਪੱਣਤ ਨਾਲ ਉਹ ਮੋਹ ਲੈਂਦੇ ਸਨ। ਉਹ ਆਪਣੇ ਕਪੜੇ ਤਾਂ ਆਪ ਧੋ ਹੀ ਲੈਂਦੇ ਸਨ ਸਾਥੀਆਂ ਨੂੰ ਵੀ ਧੋਣ ਵਿਚ ਸਹਿਯੋਗ ਕਰਦੇ ਸਨ। ਪਰਸ਼ਾਦੇ ਪਕਾਉਣ ਅਤੇ ਵਰਤਾਉਣ ਵਿਚ ਵੀ ਉਹ ਸੰਕੋਚ ਨਾ ਕਰਦੇ। ਇਕ ਚੰਗੇ ਪੁਰਸ਼, ਇਕ ਚੰਗੇ ਸਿਖ ਵਿਚ ਕੀ ਗੁਣ ਹੋਣੇ ਚਾਹੀਦੇ ਹਨ ਇਸ ਦੀ ਪਰਤੱਖ ਮਿਸਾਲ ਪੰਡਿਤ ਗੋਪਾਲ ਸਿੰਘ ਜੀ ਸਨ।

ਪੰਡਿਤ ਜੀ ਲਿਖਤੀ ਅਤੇ ਮੌਖਕ ਇਤਿਹਾਸ ਦੇ ਚਲਦੇ ਫਿਰਦੇ ਕੋਸ਼ ਸੰਨ। ਸਨ ਸੰਮਤ, ਗੁਰਬਾਣੀ ਅਤੇ ਹੋਰ ਧਾਰਮਕ ਸਾਹਿਤ ਉਹਨਾਂ ਦੀ ਜ਼ਬਾਨ ਤੋਂ ਇਕ ਵੇਗ ਵਾਂਗ ਨਿਕਲਦਾ ਸੀ। ਬਹੁਤ ਸਾਰੇ ਲੋਕਾਂ ਅਤੇ ਪਰਿਵਾਰਾਂ ਅਤੇ ਉਹਨਾਂ ਦੇ ਪਿਛੋਕੜ ਦਾ ਉਹਨਾਂ ਨੂੰ ਪਤਾ ਸੀ। ਉਹਨਾਂ ਦੀ ਇਸ ਕਮਾਲ ਦੀ ਯਾਦ ਸ਼ਕਤੀ ਨੂੰ ਵੇਖ ਕੇ ਲਗਦਾ ਸੀ ਕਿ ਇਹ ਗ਼ੈਬੀ ਸ਼ਕਤੀ ਹੈ, ਆਮ ਬੰਦੇ ਦਾ ਕੰਮ ਨਹੀਂ।

ਉਹ ਗੁਰੂ ਇੱਛਾ ਨੂੰ ਏਨਾ ਸਮਝਦੇ ਸਨ ਕਿ ਅੱਖ ਦੇ ਝਮਕਣ ਜਿਨੇ ਸਮੇਂ ਵਿਚ ਹੀ ਜਾਣ ਜਾਂਦੇ ਸਨ ਕਿ ਹੁਣ ਕੀ ਹੁਕਮ ਹੈ। ਅਤੇ ਸਮੇਂ ਦੇ ਇਨੇ ਕਦਰਦਾਨ ਕਿ ਵੱਡੇ ਤੋਂ ਵੱਡੇ ਵਿਆਖਿਆਨ ਨੂੰ ਵੀ ਯਕਦਮ ਫੁੱਲਸਟਾਪ ਲਾ ਦਿੰਦੇ ਸਨ। ਅਸੀਂ ਬੀਤੇ ਸਮੇਂ ਵਿਚ ਉਹਨਾਂ ਨਾਲ ਗੱਲਬਾਤ ਦੀ ਲੋਅ ਵਿਚ ਕੁਝ ਸਾਮਗਰੀ ਵਰਿਆਮ ਵਿਚ ਛਾਪੀ ਸੀ ਜਿਸ ਨੂੰ ਆਧਾਰ ਬਣਾ ਕੇ ਕੁਝ ਲੇਖ ਸਮਕਾਲੀ ਪੱਤਰਾਂ ਅਤੇ ਕਿਤਾਬਚਿਆਂ ਵਿਚ ਪ੍ਰਕਾਸ਼ਤ ਹੋਏ ਹਨ ਅਤੇ ਇਸ ਵਰਿਆਮ ਦੇ ਅੰਕ ਵਿਚ ਵੀ ਹਨ। ਪਰ ਸਾਰਾ ਕੁਝ ਲਿਖਿਆ ਛਾਪਿਆ ਜਾਣਾ ਅਸੰਭਵ ਹੈ। ਪੰਡਿਤ ਜੀ ਦਾ ਜੀਵਨ ਇਕ ਮਿਸਾਲੀ ਜੀਵਨ ਹੈ। ਓਹਨਾਂ ਬਾਰੇ ਆਂਸ਼ਕ ਰੂਪ ਵਿਚ ਹੀ ਜਾਣਕਾਰੀ, ਗੱਲਬਾਤ ਇਸ ਅੰਕ ਵਿਚ ਹੈ। ਕੁਝ ਜਾਣਕਾਰੀ ਉਹਨਾਂ ਦੇ ਸ਼ਾਗਿਰਦ ਜਥੇਦਾਰ ਗੁਰਦੀਪ ਸਿਘ ਹੋਰਾਂ ਦਿੱਤੀ ਹੈ। ਸੰਖੇਪ ਜਿਹਾ ਨੋਟ ਉਹਨਾਂ ਦੇ ਇਸ ਪਾਸੇ ਦੇ ਗਰਾਂਈ ਸਾਡੇ ਮਿਤਰ ਸ੍ਰੀ ਮਾਰਕੰਡਾ ਦਾ ਪ੍ਰਕਾਸ਼ਤ ਹੋ ਰਿਹਾ ਹੈ। ਇਕ ਗੱਲ ਜੋ ਬਹੁਤ ਘੱਟ ਲੋਕਾਂ ਵਿਚ ਪ੍ਰਚਲਤ ਹੈ ਕਿ ਪੰਡਿਤ ਜੀ ਇਕ ਵਧੀਆ ਲੇਖਕ ਵੀ ਸਨ। ਉਹਨਾਂ ਦੇ ਲਿਖੇ ਦੋ ਲਘੂ ਲੇਖ ਵੀ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ। ਉਹਨਾਂ ਦਾ ਦ੍ਰਿਸ਼ਟੀ ਕੋਣ ਸਦਾ ਹੀ ਇਨਸਾਨੀ ਬਰਾਬਰੀ ਅਤੇ ਸਾਂਝੀਵਾਲਤਾ ਵਾਲਾ ਹੁੰਦਾ ਸੀ ਜਿਸ ਦਾ ਜ਼ਿਕਰ ਥਾਂ ਪਰ ਥਾਂ ਗੁਰਬਾਣੀ ਵਿਚ ਹੈ। ਚੰਗੇ ਗੁਣਾਂ ਦੀ ਸਾਂਝ ਹੀ ਉਹ ਸਾਂਝਾ ਸੂਤਰ ਮੰਨਦੇ ਸਨ ਜਿਸ ਨਾਲ ਸਰਬ ਧਰਮ ਸਦਭਾਵ ਕਾਇਮ ਹੋ ਸਕਦਾ ਹੈ। ਉਹ ਜਿਥੇ ਵੀ ਜਾਂਦੇ ਉਹ ਭਾਈਚਾਰਕ ਸਾਂਝ ਲਈ ਪ੍ਰੇਰਦੇ ਅਤੇ ਕਾਇਮ ਕਰਦੇ। ਇਹ ਬਹੁਤ ਵੱਡਾ ਸਦਗੁਣ ਸੀ ਓਹਨਾਂ ਦਾ। ਉਹਨਾਂ ਬਾਰੇ ਬਹੁਤ ਕੁਝ ਦਸਣ ਅਤੇ ਛਾਪਣ ਦੀ ਗੁੰਜਾਇਸ਼ ਹੈ ਪਰ ਇਸ ਅੰਕ ਵੀ ਕਾਫੀ ਕੁਝ ਆ ਜਾਵੇਗਾ। ਇਹ ਵਰਿਆਮ ਦਾ ਵਿਸ਼ੇਸ਼ ਅੰਕ ਵੀ ਨਹੀਂ ਅਤੇ ਵਿਸ਼ੇਸ਼ ਅੰਕ ਦੀ ਸਾਡੀ ਪਾਇਆਂ ਵੀ ਨਹੀਂ– ਪਰ ਜੋ ਕੁਝ ਹੈ ਵਿਛੜੇ ਸਜਨਾਂ ਦੀ ਇਕ ਯਾਦ ਹੈ ਇਕ ਹੂਕ ਮਾਤਰ।

ਇਕ ਗੱਲ ਸਾਡੇ ਮਨ ਵਿਚ ਹੈ। ਇਹ ਦੋਸ਼ ਦੀ ਭਾਵਨਾ ਵਾਲੀ ਹੈ ਕਿ ਅਸੀਂ ਕਿਸੇ ਦੇ ਮਰਨ ਉਪਰਾਂਤ ਬਹੁਤ ਰੌਲਾ ਪਾਉਂਦੇ ਹਾਂ। ਜੇ ਜਿਊਂਦੇ ਜੀਅ ਸਨਮਾਨਣ ਦੀ ਪ੍ਰਥਾ ਪੈ ਜਾਏ ਤਾਂ ਗੱਲ ਤਦ ਬਣਦੀ ਹੈ। ਇਸ ਵਿਚ ਆਪਣਾ ਦੋਸ਼ ਅਸੀਂ ਪ੍ਰਮੁੱਖ ਰੂਪ ਵਿਚ ਕਬੂਲਦੇ ਹਾਂ। ਵਰਿਆਮ ਦੀ ਬਹੁਤ ਸਾਰੀ ਹਰਮਨ ਪਸੰਦ ਅਤੇ ਪ੍ਰਚਲਤ ਸਾਮਗਰੀ ਨੂੰ ਇਸ ਅੰਕ ਕਰਕੇ ਅਗੇ ਪਾਉਣਾ ਪਿਆ ਹੈ। ਭੁਲ ਚੁਕ ਖਿਮਾ।

*—ਜਗਦੀਸ਼ ਸਿੰਘ ਵਰਿਆਮ*

# ਪੰਡਤ ਗੋਪਾਲ ਸਿੰਘ ਨਾਮਧਾਰੀ : ਜੋ ਤਾ ਉਮਰ ਜਗਦੇ ਤੇ ਮਘਦੇ ਰਹੇ।

*—ਸੀ. ਮਾਰਕੰਡਾ*

ਪੰਡਤ ਗੋਪਾਲ ਸਿੰਘ ਨਾਮਧਾਰੀ ਮੇਰੇ ਗਰਾਂਈ ਸਨ। ਤਪਾ ਪਿੰਡ ਦੇ ਬਾਸ਼ਿੰਦੇ। ਉਨ੍ਹਾਂ ਦੇ ਦੋਵੇਂ ਛੋਟੇ ਪੁੱਤਰ ਮੇਰੇ ਕੋਲ ਹੀ ਐਸ. ਐਨ. ਆਰੀਆ ਹਾਈ ਸਕੂਲ ਤਪਾ ਵਿਚ ਪੜ੍ਹੇ ਹਨ। ਵਿਚਕਾਰਲੇ ਬੇਟੇ ਜਗਮੋਹਨ ਸਿੰਘ ਅੰਦਰ ਕਲਾਤਮਕ ਰੁਚੀਆਂ ਦੀ ਬਹੁਤਾਤ ਸੀ ਜਿਸਨੂੰ ਮੈਂ ਚੰਗੀ ਤਰਾਂ ਹਾੜ ਲਿਆ ਸੀ। ਮੈਂ ਉਸ ਨੂੰ, ਉਸਦੀ ਕਲਾ ਨੂੰ ਇਸ ਤਰਾਂ ਵਿਕਸਤ ਕਰਨਾ ਚਾਹੁੰਦਾ ਸਾਂ ਕਿ ਇਹ ਉਸਨੂੰ ਆਪਣੀ ਜ਼ਿੰਦਗੀ ਦਾ ਤੋਹਫਾ ਸਮਝੇ। ਸਕੂਲ ਵਿਚ ਕਵਿਤਾ ਪਾਠ ਅਤੇ ਭਾਸ਼ਣ ਪ੍ਰਤੀਯੋਗਤਾ ਲਈ ਟੀਮ ਤਿਆਰ ਕਰਨ ਦੀ ਜ਼ੁੰਮੇਵਾਰੀ ਮੈਨੂੰ ਸੌਂਪੀ ਗਈ ਸੀ ਕਿਉਂਕਿ ਪੰਜਾਬੀ ਅਧਿਆਪਕ ਤੇ ਕਵੀ ਹੋਣ ਨਾਤੇ ਮੈਨੂੰ ਹੀ ਇਸ ਯੋਗ ਵਧੇਰੇ ਸਮਝਿਆ ਗਿਆ।

ਮੈਂ ਕਵਿਤਾ ਪਾਠ ਲਈ ਜੋ ਦੋ ਵਿਦਿਆਰਥੀ ਚੁਣੇ ਉਨ੍ਹਾਂ ਵਿਚ ਜਗਮੋਹਨ ਸਿੰਘ ਵੀ ਸੀ। ਇਹ ਤਪਾ ਪਿੰਡ ਵਿਚ ਕੂਕਿਆਂ ਵਾਲੀ ਗਲੀ ਵਿਚ ਰਹਿੰਦਾ ਸੀ। ਇਸ ਨਾਲ ਗੱਲਬਾਤ ਕਰਨ ਤੇ ਪਤਾ ਲੱਗਿਆ ਕਿ ਇਸਦਾ ਪਿਤਾ ਪੰਡਤ ਗੋਪਾਲ ਸਿੰਘ ਕੂਕਾ ਹੈ। ਗਲੀ ਵਿਚ ਕੱਲਾ ਕਾਰਾ ਘਰ। ਇਕ ਘਰ ਕਰਕੇ ਹੀ ਸਾਰੀ ਲੰਬੀ ਤੇ ਸੰਘਣੀ ਅਬਾਦੀ ਵਾਲੀ ਗਲੀ ਦਾ ਨਾਂ ਕੂਕਿਆਂ ਦੇ ਨਾਂ ਤੇ ਧਰਿਆ ਗਿਆ। ਜਗਮੋਹਨ ਹੋਰਾਂ ਦੀ ਜਿਹੜੀ ਕਵਿਤਾ ਦੀ ਟੀਮ ਤਿਆਰ ਕੀਤੀ ਉਸਨੇ ਸਕੂਲ ਮੁਕਾਬਲਿਆਂ ਵਿਚ ਕਈ ਇਨਾਮ ਜਿੱਤੇ ਸਨ ਤੇ ਇਨ੍ਹਾਂ ਦੀ ਚੰਗੀ ਧਾਂਕ ਜੰਮ ਗਈ ਸੀ।

ਇਕ ਦਿਨ ਜਦੋਂ ਮੈਂ ਦਸਵੀਂ ਜਮਾਤ ਦੀ ਹਾਜ਼ਰੀ ਲਾ ਕੇ ਹਟਿਆ ਤਾਂ ਜਗਮੋਹਨ ਚੱਲ ਕੇ ਮੇਰੇ ਕੋਲ ਆਇਆ ਤੇ ਬੜੀ ਆਜਜ਼ੀ ਨਾਲ ਆਖਣ ਲੱਗਿਆ :

"-ਮਾਸਟਰ ਜੀ! ਮੇਰੇ ਪਿਤਾ ਜੀ ਨੇ ਅੱਜ ਤੁਹਾਨੂੰ ਮਿਲਣ ਲਈ ਘਰ ਸੱਦਿਐ", ਉਹ ਤਪੇ ਆਏ ਹੋਏ ਸਨ।

ਮੈਂ ਸ਼ਾਮ ਵੇਲੇ ਉਨ੍ਹਾਂ ਨੂੰ ਘਰ ਮਿਲਣ ਲਈ ਗਿਆ। ਉਹ ਆਪਣੇ ਪਰਿਵਾਰ ਵਿਚ ਵਿਹੜੇ ਵਿਚਾਲੇ ਸੂਤ ਦੇ ਪਲੰਘ ਤੇ ਪੰਥਾ ਮਾਰੀ ਬੈਠੇ ਸਨ। ਸਫ਼ੈਦ ਦੁੱਧ ਚਿੱਟਾ ਪਹਿਰਾਵਾ, ਸਫ਼ੈਦ ਦਾੜ੍ਹਾ, ਸਫ਼ੈਦ ਉਨ ਦੀ ਲੰਬੀ ਮਾਲਾ, ਕੂਕਿਆਂ ਵਾਲੀ ਸਫ਼ੈਦ ਦਸਤਾਰ ਤੇ ਬਹੁਤ ਹੀ ਮਿਕਨਾਤੀਸੀ ਕਸ਼ਿਸ਼ ਵਾਲੀ ਗੁਫ਼ਤਾਰ। ਉਹ ਮੈਨੂੰ ਆਉਂਦਿਆਂ ਸਾਰ ਖਿੜੇ ਹੋਏ ਕੰਵਲ ਵਾਂਗ ਹੱਸ ਕੇ ਮਿਲੇ। ਅਜਿਹਾ ਨਿਰਮਲ ਹਾਸਾ ਤੇ ਰੂਹਾਨੀ ਖੇੜਾ ਮੈਨੂੰ ਵਿਦਵਾਨਾਂ ਦੇ ਚਿਹਰਿਆਂ ਤੇ ਭਾਅ ਮਾਰਦਾ ਘੱਟ ਹੀ ਦਿਸਿਆ ਹੈ।

ਉਨ੍ਹਾਂ ਜਗਮੋਹਨ ਦੀ ਮਾਤਾ (ਭਾਈ ਜੀ) ਨੂੰ ਇਸ਼ਾਰਾ ਕੀਤਾ ਕਿ ਮਾਸਟਰ ਜੀ ਲਈ ਪ੍ਰਸ਼ਾਦਿ ਲਿਆਓ। ਉਹ ਕਿਸੇ ਬਾਹਰਲੇ ਮੁਲਕ 'ਚੋਂ ਹੋ ਕੇ ਆਏ ਸਨ। ਆਪਣੇ ਪੁੱਤਰ ਦੀਆਂ ਪ੍ਰਾਪਤੀਆਂ ਤੇ ਮਾਣ ਹੋਣੈ। ਇਸੇ ਕਰਕੇ ਉਨ੍ਹਾਂ ਮੈਨੂੰ ਮਿਲਣਾ ਜ਼ਰੂਰੀ ਸਮਝਿਆ। ਉਨ੍ਹਾਂ ਬੜੀਆਂ ਸਮਝਦਾਰੀ ਤੇ ਵਿਦਵਤਾ ਭਰਪੂਰ ਗੱਲਾਂ ਕੀਤੀਆਂ। ਕਲਾ ਸੰਗੀਤ ਅਤੇ ਸਾਹਿਤ ਦੀਆਂ। ਪਤਾ ਨਹੀਂ ਮੈਂ ਕਿਉਂ ਉਨ੍ਹਾਂ ਤੋਂ ਸੰਗ ਗਿਆ। ਉਨ੍ਹਾਂ ਦੀ ਪ੍ਰਤਿਭਾਸ਼ੀਲ ਸ਼ਖ਼ਸੀਅਤ, ਅਨੁਭਵੀ ਤੇ ਗੰਭੀਰ ਸੂਰਤ, ਪ੍ਰੇਮ ਤੇ ਸਦਭਾਵਨਾ ਭਰੀ ਸੀਰਤ ਸਾਹਵੇਂ ਮੈਂ ਕੁਰਸੀ ਤੇ ਮੁੜਕੜੀ ਮਾਰੀ ਗੂੰਗਾ ਜਿਹਾ ਬਣਿਆ ਬੈਠਾ ਰਿਹਾ। ਬਾਹਰਲੇ ਦੇਸ਼ਾਂ ਤੋਂ ਲਿਆਂਦੇ ਕਾਜੂ ਬਦਾਮਾਂ ਨੂੰ ਮੈਂ ਚਾਹ ਦੀਆਂ ਚੁਸਕੀਆਂ ਨਾਲ ਚੱਬਦਾ ਰਿਹਾ ਤੇ ਆਪਣੇ ਅੰਦਰੋਂ ਬਾਹਰ ਆਉਂਦੀ ਹਰ ਗੱਲ ਨੂੰ ਜਾਣ ਬੁੱਝ ਕੇ ਦੱਬਦਾ ਰਿਹਾ। ਇਕ ਮਾਸਟਰ ਨੂੰ ਸਤਿਕਾਰ ਤੇ ਰੱਜਵਾਂ ਪਿਆਰ ਮਿਲਦਾ ਮੈਂ ਪਹਿਲੀ ਵਾਰ ਅਨੁਭਵ ਕੀਤਾ। ਪੰਡਤ ਜੀ ਨੇ ਮੈਨੂੰ ਇਕ ਬਦੇਸ਼ੀ ਗੁੱਟ ਘੜੀ ਵੀ ਤੋਹਫ਼ੇ ਵਜੋਂ ਦਿੱਤੀ।

ਪੰਡਤ ਜੀ ਕਰਕੇ ਹੀ ਮੇਰਾ ਜਗਮੋਹਨ ਸਿੰਘ ਦੇ ਘਰ ਆਉਣਾ ਜਾਣਾ ਅਜਿਹਾ ਬਣਿਆ ਕਿ ਅਸੀਂ ਇਕ ਦੂਜੇ ਦੇ ਪਰਿਵਾਰ ਦੇ ਜੀਅ ਜਾਪਣ ਲੱਗ ਪਏ। ਸਾਡੇ ਆਪਣੇ ਰਿਸ਼ਤੇਦਾਰ ਤਾਂ ਭਾਵੇਂ ਸਾਡੇ ਦੁੱਖਾਂ-ਸੁੱਖਾਂ ਵਿਚ ਆਉਣੋਂ ਖੁੰਝ ਜਾਣ ਪਰ ਅਸੀਂ ਇਕ ਦੂਜੇ ਨਾਲ ਹੁਣ ਤਕ ਓਵੇਂ ਜਿਵੇਂ ਵਰਤਦੇ ਹਾਂ।

ਮੈਂ ਸੋਚ ਰਿਹਾ ਸਾਂ ਕਿ ਜਗਮੋਹਨ ਸਿੰਘ ਅੰਦਰ ਕਲਾਤਮਕ ਰੁਚੀਆਂ ਆਪਣੇ ਪਿਤਾ ਸਦਕਾ ਹੀ ਉਜਾਗਰ ਹੋਈਆਂ ਸਨ। ਪੰਡਤ ਜੀ ਨੇ ਮੈਨੂੰ ਕਵੀ ਤੇ ਲੇਖਕ ਹੋਣ ਨਾਤੇ ਹਮੇਸ਼ਾ ਉਤਸ਼ਾਹ ਅਤੇ ਹੱਲਾਸ਼ੇਰੀ ਦਿੱਤੀ। ਤਪਾ ਦੀ ਸਾਹਿਤਕ ਲਹਿਰ ਨੂੰ ਪ੍ਰਫੁੱਲਤ ਕਰਨ, ਸਭਾ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖ਼ਸ਼ਿਸ਼ ਨਾਲ 'ਸੰਤ ਇੰਦਰ ਸਿੰਘ ਚੱਕਰਵਰਤੀ ਐਵਾਰਡ' ਕਾਇਮ ਕਰਨ ਅਤੇ ਪੰਜਾਬੀ ਦੇ ਸ਼੍ਰੋਮਣੀ ਸਾਹਿਤਕਾਰਾਂ ਬਰਜਿੰਦਰ ਸਿੰਘ ਹਮਦਰਦ, ਸੁਜਾਨ ਸਿੰਘ, ਕੁਲਵੰਤ ਸਿੰਘ ਵਿਰਕ, ਸੰਤੋਖ ਸਿੰਘ ਧੀਰ

ਅਤੇ ਗੁਰਬਚਨ ਸਿੰਘ ਭੁੱਲਰ ਆਦਿ ਨੂੰ ਇਸ ਸਾਹਿਤਕ ਐਵਾਰਡ ਲਈ ਚੁਣਨ ਵਿਚ ਪੰਡਤ ਜੀ ਦਾ ਗੌਰਵਸ਼ਾਲੀ ਯੋਗਦਾਨ ਰਿਹਾ ਹੈ।

ਹੈਰਾਨੀ ਦੀ ਗੱਲ ਹੈ ਕਿ ਮਾਰਕਸਵਾਦੀ ਵਿਚਾਰਧਾਰਾ ਦਾ ਹੋਣ ਦੇ ਬਾਵਜੂਦ ਉਹ ਮੇਰਾ ਬੇਹੱਦ ਸਤਿਕਾਰ ਕਰਦੇ। ਨਕਸਲੀ ਵਿਚਾਰਾਂ ਨਾਲ ਜੁੜੇ ਮੇਰੀ ਸੰਪਾਦਨਾ ਹੇਠ ਛਪ ਰਹੇ ਸਾਹਿਤਕ ਮੈਗਜ਼ੀਨ 'ਕਿੰਤੂ' ਦੀ ਸਮੇਂ ਸਮੇਂ ਸਿਰ ਆਰਥਿਕ ਮੱਦਦ ਵੀ ਕਰਦੇ। ਉਨ੍ਹਾਂ ਮੈਨੂੰ ਕਈ ਵਾਰ ਭੈਣੀ ਸਾਹਿਬ ਸਤਿਗੁਰ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਤੇ ਉਨ੍ਹਾਂ ਦਾ ਆਸ਼ੀਰਵਾਦ ਪ੍ਰਾਪਤ ਕਰਨ ਹਿਤ ਬੁਲਾਇਆ। ਅਫ਼ਸੋਸ! ਪਰ ਸਬੱਬ ਨਾ ਬਣਿਆ। ਮੈਂ ਕਿੰਨਾ ਬਦਕਿਸਮਤ ਹਾਂ ਕਿ ਖੁਸ਼ਹਾਲ ਤੇ ਭਰਪੂਰ ਜੀਵਨ ਜਿਊਣ ਵਾਲੇ ਗਿਆਨ ਮਾਰਤੰਡ ਦੀ ਉਪਾਧੀ ਨਾਲ ਸਸ਼ੋਭਤ ਪੰਡਿਤ ਗੋਪਾਲ ਸਿੰਘ ਨਾਮਧਾਰੀ ਦੇ ਜਿਉਂਦੇ ਜੀਅ ਉਨ੍ਹਾਂ ਦੀ ਹਾਜ਼ਰੀ ਵਿਚ ਸਤਿਗੁਰਾਂ ਦੇ ਦਰਸ਼ਨ ਨਾ ਕਰ ਸਕਿਆ। ਪੰਡਤ ਜੀ ਦੇ ਸ਼ਰਧਾਂਜਲੀ ਸਮਾਗਮ ਤੇ ਹੀ ਸਤਿਗੁਰਾਂ ਦੇ ਦਰਸ਼ਨ ਹੋਏ। ਆਪ ਨਾਮਧਾਰੀ ਸਮਾਜ ਦੇ ਸਿਰਕੱਢ ਵਿਦਵਾਨ, ਵੇਦਾਂ ਦਾ ਮਨਨ ਕਰਨ ਵਾਲੇ ਪ੍ਰਾਚੀਨ ਭਾਰਤੀ ਸੰਸਕ੍ਰਿਤੀ ਅਤੇ ਭਾਸ਼ਾਵਾਂ ਦੇ ਗਿਆਤਾ, ਗੁਰਬਾਣੀ ਦੇ ਕਦਰਦਾਨ, ਸਤਿਗੁਰੂ ਰਾਮ ਸਿੰਘ ਦੀਆਂ ਕੁਰਬਾਨੀਆਂ ਦੇ ਸੂਝਵਾਨ ਵਿਆਖਿਆਕਾਰ, ਪੰਡਤ ਗੋਪਾਲ ਸਿੰਘ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਪਣਾਏ ਅਤੇ ਵਰੋਸਾਏ ਸਰੀਰ ਸਨ ਜਿਨ੍ਹਾਂ ਨੂੰ ਅਸੀਂ ਘਰਵਾਲੇ 'ਜੋਗੜਾ' ਹੀ ਸਮਝਦੇ ਰਹੇ। ਦਰਅਸਲ ਇਹ ਸਿੱਧ ਸਨ। ਉਨ੍ਹਾਂ ਦੇ ਸ਼ਰਧਾਂਜਲੀ ਸਮਾਗਮ ਤੇ ਐਨਾ ਵੱਡਾ ਨਮ ਅੱਖਾਂ 'ਚ ਡੁੱਬਿਆ ਸ਼ੋਕ ਗ੍ਰਸਤ ਇਕੱਠ ਮੈਂ ਹੁਣ ਤੱਕ ਕਿਸੇ ਵੀ ਵੱਡੇ ਤੋਂ ਵੱਡੇ ਨੇਤਾ ਜਾਂ ਧਾਰਮਿਕ ਰਹਿਨੁਮਾ ਦਾ ਨਹੀਂ ਦੇਖਿਆ। ਇਸ ਤਰਾਂ ਦੇ ਸ਼ਾਨਾਮੱਤੇ ਅਤੇ ਅਕੀਦਤ ਨਾਲ ਭਰੇ ਮਰਨੇ ਤੋਂ ਡਰਨ ਨੂੰ ਜੀਅ ਨਹੀਂ ਕਰਦਾ। ਪਰਮ-ਆਨੰਦ ਪ੍ਰਾਪਤ ਕਰ ਚੁਕੇ ਤੇ ਸਤਿਗੁਰਾਂ ਦੇ ਮਿਲਾਪ ਤੋਂ ਇਲਾਵਾ ਕਿਸੇ ਹੋਰ ਨੂੰ ਮਿਲਣ ਦੀ ਇੱਛਾ ਨਾ ਰੱਖਣ ਵਾਲੇ ਪੰਡਤ ਗੋਪਾਲ ਸਿੰਘ ਨਾਮਧਾਰੀ ਜਿੰਨਾਂ ਦਾ ਅਸਤਿਤਵ ਬੂੰਦ ਵਿਚ ਹੀ ਸਾਗਰ ਬਣਨ ਦੀ ਤਾਂਘ ਰੱਖਦਾ ਸੀ। ਸਾਰੀ ਉਮਰ ਜਗਣ, ਮਘਣ, ਤਮ ਨਸ਼ਟ ਕਰਕੇ ਰਵੀ ਜਿਹੀ ਲਗਨ ਵਾਲੇ ਪੰਡਤ ਗੋਪਾਲ ਸਿੰਘ ਨਾਮਧਾਰੀ ਦੀ ਆਤਮਾ ਨੂੰ ਲੱਖ ਲੱਖ ਪ੍ਰਣਾਮ।

*ਕਵਿਤਾ ਮਾਰਗ, ਤਪਾ ਮੰਡੀ।*
*੯੪੧੭੨-੭੨੧੬੧*

# ਮੇਰੇ ਵਿਦਿਆ ਦਾਤੇ "ਗਿਆਨ ਮਾਰਤੰਡ" ਪੰਡਿਤ ਗੋਪਾਲ ਸਿੰਘ ਜੀ

*—ਜਥੇਦਾਰ ਗੁਰਦੀਪ ਸਿੰਘ*

ਸੁੰਦਰਤਾ ਦੀ ਮੂਰਤ, ਸਾਦਗੀ ਦੇ ਸੋਮੇ, ਉੱਚੇ ਲੰਮੇ ਸੂਖਮ ਗੁਲਾਬ ਨੂੰ ਮਾਤ ਪਾਣ ਵਾਲਾ ਮੁਖੜਾ, ਛੋਟਾ-ਛੋਟਾ ਸੁੰਦਰ ਦਾਹੜਾ, ਨੇਤਰਾਂ ਵਿਚ ਮਸਤੀ, ਰਸਨਾ ਵਿਚ ਜਾਦੂ, ਮਨ ਨੂੰ ਮੋਹ ਲੈਣ ਵਾਲੇ, ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਸੇਵਕ, ਹਾਜ਼ਰ ਨਾਜ਼ਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿਰਦੇ ਦੇ ਟੁਕੜੇ, ਹੁਕਮ ਦੀ ਕਾਰ ਕਮਾਉਣ ਵਾਲੇ, ਮਹਾਨ ਵਿਦਵਾਨ, ਜਿਨ੍ਹਾਂ ਸਾਰੀ ਜ਼ਿੰਦਗੀ ਗੁਰੂ ਚਰਨਾਂ ਵਿਚ ਬਤੀਤ ਕੀਤੀ, ਸੱਚ ਸੁੱਚ ਤੇ ਧਰਮ ਦਾ ਉਪਦੇਸ਼ ਦੇਂਦਿਆਂ ਹਜ਼ਾਰਾਂ ਨਰ ਨਾਰੀਆਂ ਤੋਂ ਮਾਸ ਸ਼ਰਾਬ ਛੁਡਾ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਹਾਜ਼ ਚੜ੍ਹਾਇਆ, ਮੇਰੇ ਵਿਦਿਆ ਦਾਤੇ "ਗਿਆਨ ਮਾਰਤੰਡ" ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਜੀ ਪੂਰੀ ਸਦੀ ਦੇ ਨੇੜੇ ਢੁਕਦਿਆਂ ਹੋਇਆਂ ਤਕਰੀਬਨ ੯੦ ਸਾਲ ੪ ਮਹੀਨੇ ੧੧ ਦਿਨ ਦੀ ਉਮਰ ਭੋਗ ਕੇ, ਸਤਿਗੁਰੂ ਜੀ ਦੇ ਦਰ ਪਰਵਾਨ ਹੋ, ਸਫਲ ਜੀਵਨ ਜੀ ਕੇ ੧੧ ਜੂਨ ੨੦੦੮ ਦਿਨ ਬੁਧਵਾਰ ੧੧-੩੦ ਵਜੇ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਹਨ।

ਪੰਡਿਤ ਜੀ ਦਾ ਜਨਮ ੨੮ ਜਨਵਰੀ ੧੯੧੮ ਈ. ਨੂੰ ਪਿਤਾ ਪੰਡਿਤ ਨੱਥੂ ਰਾਮ, ਮਾਤਾ ਮਾਲਣ ਦੇ ਘਰ ਪਿੰਡ ਬਸਰਾ ਸ਼ਾਮੇਵਾਲਾ ਜ਼ਿਲਾ ਸਿਆਲਕੋਟ ਵਿਚ ਹੋਇਆ। ਆਪ ਜੀ ਪੰਜ ਭੈਣ ਭਰਾ ਸਨ। ਪੰਡਿਤ ਜੀ ਪਰਿਵਾਰ ਵਿਚੋਂ ਸਭ ਤੋਂ ਛੋਟੇ ਲਾਡਲੀ ਸੰਤਾਨ ਸਨ। ਬਚਪਨ ਦੀ ਦਹਿਲੀਜ਼ ਨੂੰ ਪਾਰ ਕਰ, ਸਕੂਲੀ ਵਿਦਿਆ ਮੈਟ੍ਰਿਕ ਤੱਕ ਪੜ੍ਹ ੧੯੩੫ ਈ. ਵਿਚ ਇਸ ਵਿਦਿਆ ਤੋਂ ਵਿਹਲੇ ਹੋਏ। ਆਪ ਜੀ ਪੰਜਾਬੀ, ਹਿੰਦੀ, ਸੰਸਕ੍ਰਿਤੀ, ਉਰਦੂ ਅਤੇ ਅੰਗਰੇਜ਼ੀ ਦੇ ਸੰਪੂਰਨ ਗਿਆਤਾ ਸਨ। ਸ੍ਰੀ ਮਾਨ ਸੰਤ ਸੁੰਦਰ ਜੀ ਭੂਰੀ ਵਾਲਿਆਂ ਤੋਂ ਭਜਨ ਦੀ ਪਵਿੱਤਰ ਦਾਤ ਅਤੇ ਸ੍ਰੀਮਾਨ ਪੰਡਿਤ ਜਗਤ ਸਿੰਘ ਜੀ ਖੰਡੂਵਾਲੀਆਂ ਕੋਲ ਤਕਰੀਬਨ ੧ ਸਾਲ ੩ ਮਹੀਨੇ ਰਹਿ ਕੇ ਧਾਰਮਿਕ ਵਿਦਿਆ ਪ੍ਰਾਪਤ ਕੀਤੀ। ਭਜਨ ਗੁਰੂ ਜੀ ਅਤੇ ਵਿਦਿਆ ਗੁਰੂ ਜੀ ਦਾ

ਨਾਮ ਆਪ ਜੀ ਹਰ ਦੀਵਾਨ ਵਿਚ ਬੜੇ ਅਦਬ ਸਤਿਕਾਰ ਅਤੇ ਸਨਮਾਨ ਨਾਲ ਲਿਆ ਕਰਦੇ ਸਨ। ਸੂਬਾ ਭਗਤ ਸਿੰਘ ਦਾਤੇਵਾਲਿਆਂ ਦੇ ਉਦਮ ਸਦਕਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਰਹਿਰਾਸ ਦਾ ਪਾਠ ਸੁਣਾ ਖੁਸ਼ੀਆਂ ਪ੍ਰਾਪਤ ਕੀਤੀਆਂ। ਅਟਲ ਪ੍ਰਤਾਪੀ ਜੀ ਬਚਨਾ ਕੀਤਾ ਮੁੰਡਾ ਬੜਾ ਤੇਲੀਆ ਬੁਧੀ ਦਾ ਮਾਲਕ ਹੈ।

ਪੰਡਿਤ ਜੀ ਨੂੰ ੧੯੩੯ ਈ. ਵਿਚ ਮਾਸਟਰ ਬਲਵੰਤ ਸਿੰਘ ਜੀ ਨੇ ਸਵਾ ਲੱਖ ਪਾਠਾਂ ਦੇ ਹਿਸਾਬ ਕਿਤਾਬ ਲਈ ਸ੍ਰੀ ਭੈਣੀ ਸਾਹਿਬ ਬੁਲਾਇਆ। ਇਸ ਸੇਵਾ ਨੂੰ ਆਪ ਜੀ ਨੇ ਬੜੀ ਬਾਖੂਬੀ ਨਾਲ ਨਿਭਾਇਆ। ਸੇਵਾ ਤੋਂ ਖੁਸ਼ ਹੋ ਮਾਸਟਰ ਜੀ ਨੇ ਸ੍ਰੀ ਸਤਿਗੁਰੂ ਜੀ ਚਰਨਾਂ ਵਿਚ ਪੰਡਿਤ ਜੀ ਦੀ ਸੇਵਾ ਦਾ ਜ਼ਿਕਰ ਕੀਤਾ ਅਤੇ ਆਪ ਜੀ ਦੇ ਕੰਮਾਂ ਦੀ ਸ਼ਲਾਘਾ ਕੀਤੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਡਿਤ ਜੀ ਨੂੰ ਸ੍ਰੀ ਭੈਣੀ ਸਾਹਿਬ ਰਹਿਣ ਲਈ ਹੁਕਮ ਕੀਤਾ, ਪਰ ਆਪ ਜੀ ਕਿਸੇ ਕਾਰਣ ਹੁਕਮ ਮੰਨਣ ਤੋਂ ਅਸਮਰਥ ਦਿਖਾਈ ਦੇ ਰਹੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੂਬਾ ਹਰੀ ਸਿੰਘ ਜੀ ਮੱਲੋਕੇ ਵਾਲਿਆਂ ਨੇ ਆਪਣੀ ਸੂਝ ਬੂਝ ਅਤੇ ਪ੍ਰੇਮ ਜੰਜੀਰਾਂ ਵਿਚ ਜਕੜ ਪੰਡਿਤ ਜੀ ਨੂੰ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿਣ ਲਈ ਮਨਾ ਲਿਆ। ਬਸ ਫਿਰ ਕੀ ਸੀ ! ਪੰਡਿਤ ਜੀ ਨੇ ਸ੍ਰੀ ਭੈਣੀ ਸਾਹਿਬ ਨੂੰ ਆਪਣਾ ਘਰ ਬਣਾ ਗਿਆ। ਅਟੱਲ ਪ੍ਰਤਾਪੀ ਜੀ ਨੇ ਆਪਣੇ ਹਿਰਦੇ ਦੇ ਟੁਕੜੇ ਪੰਡਿਤ ਜੀ ਨੂੰ ਆਪਣੀ ਪਾਰਖੂ ਨਜ਼ਰ ਨਾਲ ਪਛਾਣ ਆਪਣੇ ਚਰਨਾਂ ਵਿਚ ਰਹਿਣ ਦਾ ਸੁਭਾਗ ਬਖਸ਼ਿਆ। ਗੁਰਬਾਣੀ ਵਿਚ ਪੰਡਿਤ ਬਾਰੇ ਟਿਪਣੀ ਹੈ।

*ਸੋ ਪੰਡਿਤ ਜੋ ਮਨ ਪਰਬੋਧੈ॥*
*ਰਾਮ ਨਾਮੁ ਆਤਮ ਮਹਿ ਸੋਧੈ॥*
*ਰਾਮ ਨਾਮ ਸਾਰੁ ਰਸ ਪੀਵੈ॥*
*ਉਸ ਪੰਡਿਤ ਕੈ ਉਪਦੇਸਿ ਜਗ ਜੀਵੈ॥*

ਸਤਿਗੁਰੂ ਜੀ ਨੇ ਆਪਣਾ ਹਜ਼ੂਰੀ ਪ੍ਰਚਾਰਕ ਬਣਾ, ਪੰਡਿਤ ਜੀ ਨੂੰ ਸੋਨੇ ਵਾਂਗੂੰ ਤਰਾਸ਼ਿਆ, ਘੜਿਆ ਤੇ ਬਣਾਇਆ। ਪੰਡਿਤ ਜੀ ਜਦੋਂ ਦੀਵਾਨ ਵਿਚ ਖਲੋ ਕੀਰਤਨ ਕਰਨ ਲਗ ਜਾਣਾ ਤਾਂ ਸਰੋਤਿਆਂ ਨੇ ਜੋਗੀ ਦੀ ਬੀਨ ਵਾਂਗੂੰ ਕੀਲਿਆਂ ਜਾਣਾ। ਦੀਵਾਨ ਵਿਚ ਜਦੋਂ ਭਜਨ ਪੁੱਛਣ ਲਈ ਹੋਕਾ ਦੇਣਾ ਤਾਂ ਭਜਨ ਪੁੱਛਣ ਵਾਲਿਆਂ ਦੀਆਂ ਲਾਈਨਾਂ ਲੱਗ ਜਾਣੀਆ। ਤਕਰੀਬਨ ੨੦ ਸਾਲ ਅਟੱਲ ਪ੍ਰਤਾਪੀ ਜੀ ਛਤਰ ਛਾਇਆ ਹੇਠ ਰਹਿ ਦੇਸ਼ਾਂ ਵਿਦੇਸ਼ਾਂ ਦੇ ਦੌਰੇ ਕਰ ਹਜ਼ਾਰਾਂ ਲੋਕਾਂ ਨੂੰ ਮਾਸ ਸ਼ਰਾਬ ਛੁਡਵਾ ਭਜਨ ਦੇ ਕੇ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਿਆ। ਪੰਡਿਤ ਜੀ ਨੂੰ ਸਤਿਗੁਰੂ ਜੀ ਨੇ ਥਾਪਿਆ। ਆਪ ਰੁਕਾਵਟਾਂ ਨੂੰ ਪਾਰ ਕਰ ਤੇ ਵਿਰੋਧੀਆਂ ਤੋਂ ਵੀ ਆਪਣੀ ਵਿਦਿਆ ਦਾ ਲੋਹਾ ਮਨਵਾ ਸਤਿਗੁਰੂ ਜੀ ਦੇ ਦਰ ਪਰਵਾਨ ਹੋਏ -

*ਜਿਨ ਕਉ ਸਤਿਗੁਰ ਥਾਪਿਆ ਤਿਨ ਮੇਟਿ ਨ ਸਕੈ ਕੋਇ॥*
*ਓਨਾ ਅੰਦਰਿ ਨਾਮ ਨਿਧਨ ਹੈ ਨਾਮੋ ਪਰਗਟ ਹੋਇ॥*
*ਨਾਓ ਪੂਜੀਐ ਨਾਓ ਮੰਨੀਐ ਅਖੰਡ ਸਦਾ ਸਚੁ ਸੋਇ॥*

ਆਪ ਜੀ ਦੁਨੀਆਦਾਰਾਂ ਦੇ ਪੰਡਤਾਂ ਨਾਲੋਂ ਉਚੇ ਹੋ ਸਤਿਗੁਰੂ ਜੀ ਦੇ ਪੰਡਿਤ ਜੀ ਬਣੇ। ਕਬੀਰ ਜੀ ਲਿਖਦੇ ਹਨ :-

*ਕਬੀਰ ਜਿਹ ਮਾਰਿਗ ਪੰਡਿਤ ਗਏ ਪਾਛੈ ਪਰੀ ਬਹੀਰ॥*
*ਇਕ ਅਵਘਟ ਰਾਮ ਕੀ ਤਿਹ ਚੜ ਰਹਿਓ ਕਬੀਰ॥*

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਉਹਲਾ ਕਰਨ ਤੋਂ ਬਾਅਦ ਆਪ ਜੀ ਨੇ ਵਰਤਮਾਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਲਗਾਤਾਰ ਤਕਰੀਬਨ ੫੦ ਸਾਲ ਇਕ ਰਸ ਹੋ ਜੋ ਗੁਰਸਿੱਖੀ ਦਾ ਪ੍ਰਚਾਰ ਕੀਤਾ ਉਸ ਦੀ ਮਿਸਾਲ ਉਹ ਆਪ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਜੀ ਦੀਆਂ ਬਖਸ਼ਸਾ ਦਾ ਵਰਨਣ ਹੈ। ਇਕ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਹਜ਼ੂਰੀ ਸੇਵਕ ਤੇ ਪੰਡਿਤ ਜੀ ਰੇਲ ਗੱਡੀ ਵਿਚ ਜਾ ਰਹੇ ਸਨ। ਸੀਟਾਂ ਬੁੱਕ ਕਰਵਾਈਆਂ ਹੋਈਆਂ ਸਨ। ਸਤਿਗੁਰੂ ਜੀ ਵਾਸਤੇ ਉਪਰਲੀ ਸੀਟ ਤੇ ਆਸਣ ਵਿਛਾਇਆ ਗਿਆ। ਸਤਿਗੁਰੂ ਜੀ ਜਦੋਂ ਸੀਟ ਤੇ ਬਿਰਾਜਮਾਨ ਹੋਣ ਲੱਗੇ ਤਾਂ ਪੰਡਿਤ ਜੀ ਨੂੰ ਹੁਕਮ ਕੀਤਾ ਪੰਡਿਤ ਜੀ ਮੇਰੇ ਸਾਹਮਣੇ ਵਾਲੀ ਉਪਰਲੀ ਸੀਟ ਤੇ ਤੁਸੀਂ ਸੌਂ ਜਾਵੋ। ਪੰਡਿਤ ਜੀ ਅਰਜ਼ ਕੀਤੀ, ਪਾਤਸ਼ਾਹ ਜੀ ਮੈਂ ਆਪ ਜੀ ਦੇ ਬਰਾਬਰ ਨਹੀਂ ਸੌਂ ਸਕਦਾ। ਸਤਿਗੁਰੂ ਜੀ ਪੰਡਤ ਜੀ ਨੂੰ ਕਿਹਾ, ਭਾਵਨਾ ਬਹੁਤ ਉੱਚੀ ਹੈ ਤੁਹਾਡੀ ਪਰ ਜੀਅ ਕਰਦਾ ਹੈ ਮੈਂ ਤੁਹਾਨੂੰ ਵੇਖਦਾ ਰਹਾਂ ਤੇ ਨਾਲੇ ਆਹਮੋ ਸਾਹਮਣੇ ਬੈਠ ਗੱਲਾਂ ਬਾਤਾਂ ਕਰਾਂਗੇ। ਸਤਿਗੁਰੂ ਜੀ ਦਾ ਪੰਡਿਤ ਜੀ ਨਾਲ ਇਸ ਤਰ੍ਹਾਂ ਅਟੁੱਟ ਪਿਆਰ ਸੀ। ਭਾਵ ਇਸ ਤਰ੍ਹਾਂ ਰਚੇ ਹੋਏ ਸਨ।

— *ਰਾਮ ਸੰਤ ਮਹਿ ਭੇਦ ਕਿਛੁ ਨਾਹੀ*
*ਏਕ ਜਨ ਮਹਿ ਕਈ ਲਾਖ ਕਰੋਰੀ।*
*ਜਾ ਕੈ ਹੀਐ ਪ੍ਰਗਟ ਪ੍ਰਭ ਹੋਆ*
*ਅਨਦਿਨ ਕੀਰਤਨ ਰਸਨ ਰਮੋਰੀ*
— *ਰਤੇ ਸੇਈ ਜਿ ਮੁਖ ਨ ਮੋੜਨਿ ਜਿਨੀ ਸਿਞਾਤਾ ਸਾਂਈ॥*

ਇਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹਜ਼ੂਰੀ ਸੇਵਕ ਤੇ ਪੰਡਿਤ ਜੀ ਭੀੜ ਵਿਚ ਜਾ ਰਹੇ ਸੀ। ਹਜ਼ੂਰੀ ਸੇਵਕਾਂ ਕੋਲ ਇਕ ਸੰਦੂਕ ਸੀ ਜੋ ਉਹਨਾਂ ਨੇ ਪੰਡਿਤ ਜੀ ਨੂੰ ਚੁਕਾ ਦਿੱਤਾ। ਪੰਡਿਤ ਜੀ ਨੇ ਬਿਨਾਂ ਹੀਲ ਹੁਜਤ ਉਹ ਸੰਦੂਕ ਆਪਣੇ ਸਿਰ ਤੇ

ਚੁੱਕ ਲਿਆ। ਅਚਾਨਚਕ ਜਾਣੀ ਜਾਣ ਸਤਿਗੁਰੂ ਜੀ ਪਿਛਾਂਹ ਭੌਂ ਕੇ ਤੱਕਿਆ। ਪੰਡਿਤ ਜੀ ਦੇ ਸਿਰ ਸੰਦੂਕ ਵੇਖ ਸਤਿਗੁਰੂ ਜੀ ਸੇਵਕਾਂ ਨੂੰ ਹੁਕਮ ਕੀਤਾ ਕਿ ਪੰਡਿਤ ਜੀ ਨੂੰ ਸੰਦੂਕ ਕਿਸ ਚੁਕਾਇਆ ਹੈ। ਸਤਿਗੁਰੂ ਜੀ ਸੇਵਕਾਂ ਨੂੰ ਬਹੁਤ ਝਿੜਕਾਂ ਦਿਤੀਆਂ ਤੇ ਆਖਿਆ, "ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ, ਪੰਡਿਤ ਜੀ ਨੂੰ ਮੈਂ ਇਸ ਕੰਮ ਲਈ ਨਹੀਂ ਰੱਖਿਆ। ਸੇਵਕਾਂ ਪਾਤਸ਼ਾਹ ਜੀ ਦੀ ਨਰਾਜ਼ਗੀ ਲਈ। ਸਤਿਗੁਰਾਂ ਪੰਡਿਤ ਜੀ ਦੇ ਸਿਰ ਤੋਂ ਸੰਦੂਕ ਲੁਹਾ ਦੁਬਾਰਾ ਸੇਵਕਾਂ ਨੂੰ ਚੁਕਾਇਆ। ਸਤਿਗੁਰੂ ਜੀ ਹਰ ਵੇਲੇ ਪੰਡਿਤ ਜੀ ਦਾ ਉਚੇਚਾ ਧਿਆਨ ਰੱਖਦੇ ਸਨ।

ਪੰਡਿਤ ਜੀ ਮੈਨੂੰ ਦੱਸਿਆ ਮੈਂ ਤਕਰੀਬਨ ੨੨ ਸਾਲ ਸੋਧ ਰਖੀ ਸੀ। ਇਕ ਵਾਰੀ ਸਤਿਗੁਰੂ ਜੀ, ਸੇਵਕ ਤੇ ਪੰਡਤ ਜੀ ਸੋਧ ਦਾ ਲੰਗਰ ਛਕਣ ਲੱਗੇ। ਪੰਡਿਤ ਜੀ ਥਾਲੇ ਵਿਚ ਪ੍ਰਸ਼ਾਦਾ ਪਾਇਆ ਸੀ। ਪ੍ਰਸ਼ਾਦਾ ਛਕਣ ਹੀ ਲੱਗੇ ਸੀ ਤਾਂ ਸਤਿਗੁਰੂ ਜੀ ਨੇ ਛਾਪਾ-ਛਾਪ ਪ੍ਰਸ਼ਾਦੇ ਵਾਲਾ ਥਾਲਾ ਖੋਹ ਲਿਆ ਤੇ ਆਪ ਬੈਠ ਪ੍ਰਸ਼ਾਦਾ ਛਕਣ ਲੱਗ ਪਏ। ਇਹ ਹਨ ਉਚ ਪਿਆਰ ਦੀਆਂ ਝਾਕੀਆਂ।

ਇਕ ਵਾਰੀ ਜੀਵਨ ਨਗਰ ਇਲਾਕੇ ਵਿਚ ਸੰਤ ਨਗਰ ਤੋਂ ਮਸਤਾਨਗੜ੍ਹ ਵਾਲੀ ਸੜਕ ਬਣ ਰਹੀ ਸੀ। ਸਤਿਗੁਰੂ ਜੀ ਸਾਧ ਸੰਗਤ ਕੋਲੋਂ ਮਿੱਟੀ ਪਵਾਉਣ ਦੀ ਸੇਵਾ ਕਰਵਾ ਰਹੇ ਸਨ। ਸਤਿਗੁਰੂ ਜੀ ਸਭ ਜਥੇਦਾਰ ਸਾਹਿਬਾਨ ਨੂੰ ਹੁਕਮ ਕੀਤਾ ਕਿ ਤੁਸੀਂ ਵੀ ਸਾਰੇ ਮਿਟੀ ਪਾਉਣ ਦੀ ਸੇਵਾ ਕਰੋ। ਸਭ ਜਥੇਦਾਰ ਸੇਵਾ ਕਰਨ ਲੱਗੇ। ਸਤਿਗੁਰੂ ਜੀ ਦੇ ਹਜ਼ੂਰ ਪੰਡਿਤ ਜੀ ਖਲੋਤੇ ਹੋਏ ਸਨ। ਸਾਰੇ ਜਥੇਦਾਰਾਂ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਪੰਡਿਤ ਜੀ ਵੀ ਜਥੇਦਾਰ ਹਨ। ਇਹ ਵੀ ਸੇਵਾ ਕਰਨ। ਇਕ ਹੋਰ ਸਾਧ (ਜੋ ਪੰਡਿਤ ਜੀ ਨਾਲ ਥੋੜ੍ਹਾ ਵੱਖਰਾ ਸੁਭਾਅ ਰੱਖਦਾ ਸੀ) ਨੇ ਵੀ ਸਤਿਗੁਰੂ ਜੀ ਨੂੰ ਅਰਜ਼ ਕੀਤੀ, ਪੰਡਿਤ ਜੀ ਵੀ ਜਥੇਦਾਰ ਹਨ, ਇਹਨਾਂ ਨੂੰ ਸੇਵਾ ਤੇ ਲਾਓ। ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕੀਤਾ, "ਪੰਡਤ ਜੀ ਜਥੇਦਾਰ ਨਹੀਂ ਹਨ।" ਇਹ ਕਉਣ ਹਨ ਸਾਧ ਨੇ ਅਰਜ ਕੀਤੀ। ਸਤਿਗੁਰੂ ਜੀ ਹੁਕਮ ਕੀਤਾ, "ਪੰਡਿਤ ਜੀ ਜਥੇਦਾਰਾਂ ਨੂੰ ਬਣਾਉਣ ਵਾਲੇ ਹਨ।" ਇਹ ਸੁਣ ਉਹ ਗੁਰਮੁਖ ਪਿਆਰਾ ਨੀਵੀਂ ਪਾ ਚੁੱਪ ਹੋ ਗਿਆ।

*ਜਿਸਨੋ ਸਾਹਿਬ ਵਡਾ ਕਰੇ ਸੋਈ ਵਡ ਜਾਣੀ॥*

ਪੰਡਿਤ ਜੀ ਨੇ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਅਨੇਕਾਂ ਜਥੇਦਾਰ ਬਣਾਏ ਜ. ਨਿਰੰਜਨ ਸਿੰਘ ਕੰਗਣਪੁਰ, ਜ. ਬਲਵੰਤ ਸਿੰਘ ਡਾਲਟਨ ਗੰਜ, ਜ. ਇਕਬਾਲ ਸਿੰਘ ਅਮਰਾਸਰ, ਜ. ਜਗਦੀਸ਼ ਸਿੰਘ ਅੰਮ੍ਰਿਤਸਰ, ਜ. ਇਕਬਾਲ ਸਿੰਘ ਵਡਾਲਾ ਜੌਹਲ ਇਹਨਾਂ ਸਭ ਨੇ ਪੰਡਤ ਜੀ ਨੂੰ ਉਸਤਾਦ ਧਾਰਨ ਕੀਤਾ। ਵਰਤਮਾਨ ਸਮੇਂ ਪੰਡਿਤ ਜੀ ਦੀ ਸੇਵਾ ਵਿਚ ਹਾਜਰ ਹੋ ਜੋ ਸਾਨੂੰ ਸੇਵਾ ਦਾ ਮੌਕਾ ਮਿਲਿਆ। ਪੰਡਿਤ ਜੀ ਕੋਲੋਂ ਮਾਰਗ ਦਰਸ਼ਨ ਪ੍ਰਾਪਤ ਕੀਤਾ ਮੈਂ (ਜ. ਗੁਰਦੀਪ ਸਿੰਘ), ਸੰਤ ਨਿਸ਼ਾਨ ਸਿੰਘ ਕਥਾਵਾਚਕ, ਜ. ਜਸਪਾਲ ਸਿੰਘ ਸੰਤ ਨਗਰ, ਤੇ ਜ. ਪਾਲਾ ਸਿੰਘ ਆਦਿਕ ਸਾਰੇ ਸਮੇਂ-ਸਮੇਂ ਅਨੁਸਾਰ ਪੰਡਿਤ ਜੀ ਦੀ ਸੇਵਾ ਵਿਚ ਹਾਜ਼ਰ ਰਹੇ। ਜ. ਗੁਰਚਰਨ ਸਿੰਘ ਮੁਹਾਵਾ ਬਾਬਾ ਛਿੰਦਾ ਜੀ ਦੇ ਸਾਹਿਬਜ਼ਾਦੇ ਨੇ ਪੰਡਿਤ ਜੀ ਦੀ ਸੇਵਾ ਤਨ ਮਨ ਨਾਲ ਕੀਤੀ।

ਸੰਤ ਬਲਵੀਰ ਸਿੰਘ ਕੈਸਟਾਂ ਵਾਲਿਆਂ ਪੰਡਿਤ ਜੀ ਦੀ ਸੇਵਾ ਤੇ ਹੁਕਮ ਮੰਨਣ ਵਿਚ ਕੋਈ ਕਸਰ ਨਹੀਂ ਛੱਡੀ।

ਪੰਡਿਤ ਜੀ ਜਿਥੇ ਮਹਾਨ ਵਿਦਵਾਨ ਸਨ ਉਥੇ ਨਿਮਰਤਾ ਤੇ ਸਾਦਗੀ ਦੀ ਪਵਿੱਤਰ ਮੂਰਤ ਸਨ। ਸ੍ਰੀ ਭੈਣੀ ਸਾਹਿਬ ਰਹਿੰਦੇ ਸਾਰੇ ਸਾਧੂ ਆਪ ਜੀ ਦਾ ਅਤੀ ਸਤਿਕਾਰ ਕਰਦੇ ਸਨ। ਵਰਨੀ ਵਾਲੇ ਸਾਧੂ, ਅਖੰਡ ਪਾਠ ਵਾਲੇ ਪਾਠੀ ਸਭ ਪੰਡਤ ਜੀ ਦਾ ਦਰਸ਼ਨ ਕਰ ਆਪਣੇ ਧੰਨ ਭਾਗ ਸਮਝਦੇ। ਜੇ ਕੋਈ ਸਾਧੂ ਬੀਮਾਰ ਹੋ ਜਾਂਦਾ ਆਪ ਜੀ ਉਚੇਚਾ ਉਸਦਾ ਹਾਲ ਚਾਲ ਪੁੱਛਦੇ ਅਤੇ ਉਸਨੂੰ ਨਪਦੇ ਘੁਟਦੇ ਮੈਂ ਆਪਣੀਆਂ ਅੱਖਾਂ ਨਾਲ ਤੱਕਦਾ ਰਿਹਾਂ। ਨਾਲ ਹੀ ਜੇ ਕਿਸੇ ਚੀਜ਼ ਲੋੜ ਹੁੰਦੀ ਉਸਦੀ ਲੋੜ ਪੂਰੀ ਕਰਦੇ।

ਪੰਡਿਤ ਜੀ ਜਦੋਂ ਤੋਂ ਨਾਮਧਾਰੀ ਬਣੇ ਉਦੋਂ ਤੇ ਲੈ ਕੇ ਸਾਰੀ ਜ਼ਿੰਦਗੀ ਆਪ ਜੀ ਦਾ ਨਾਮ ਸਿਮਰਨ ਨਿਰੰਤਰ ਜਾਰੀ ਰਿਹਾ। ਕਦੀ ਵੀ ਕੋਈ ਨਾਗਾ ਨਹੀਂ ਪਿਆ। ਆਪ ਜੀ ਦੱਸਿਆ ਕਿ ੧੫ ਅਗਸਤ ੧੯੪੭ ਨੂੰ ਜਦੋਂ ਹਿੰਦੁਸਤਾਨ-ਪਾਕਿਸਤਾਨ ਦੀ ਵੰਡ ਹੋਈ। ਉਸ ਦਿਨ ਮੇਰਾ ਗੁਰਬਾਣੀ ਪੜ੍ਹਨ ਦਾ ਨਾਗਾ ਪਿਆ ਸੀ। ਪਰ ਅਗਲੇ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਆਪਣਾ ਗੁਟਕਾ ਦਿੱਤਾ ਤੇ ਮੈਂ ਗੁਰਬਾਣੀ ਦਾ ਪਾਠ ਕੀਤਾ।

ਐਸੇ ਸਤਿਗੁਰੂ ਦੇ ਪਿਆਰੇ ਪੰਡਿਤ ਜੀ ਵਾਸਤੇ ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ :-

*ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ॥*
*ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ॥*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਸੂਬਾ ਸੇਵਾ ਸਿੰਘ ਜਗਾਧਰੀ ਵਾਲੇ ਮੈਨੂੰ ਸ੍ਰੀ ਭੈਣੀ ਸਾਹਿਬ ਲੈ ਕੇ ਆਏ। ਪਾਤਸ਼ਾਹ ਜੀ ਨੇ ੧੯੮੧ ਈ. ਅੱਸੂ ਦੇ ਮੇਲੇ ਸਮੇਂ ਆਪਣੀ ਹਜ਼ੂਰੀ ਵਿਚ ਬੈਠਾ ਪੰਡਿਤ ਜੀ ਦੇ ਲੜ ਲਾਇਆ। ਮੇਲੇ ਦੌਰਾਨ ਹੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਿੱਜੀ ਸਕੱਤਰ ਸੰਤ ਤਰਸੇਮ ਸਿੰਘ, ਸੰਤ ਦਿਆਲ ਸਿੰਘ ਫਗਵਾੜਾ, ਗੁਰੂ ਕੇ ਖਜ਼ਾਨਚੀ ਪੂਰਬਾ ਜੀ ਪਾਸੋਂ ੨੧ ਰੁਪਏ, ੧ ਪੱਗ ਤੇ ਕੁਝ ਪਤਾਸੇ

ਲੈ ਮੈਨੂੰ ਸਾਥ ਲੈ ਪੰਡਿਤ ਜੀ ਦੇ ਚੁਬਾਰੇ ਵਿਚ ਪਹੁੰਚੇ। ਸੂਬਾ ਧਰਮ ਸਿੰਘ ਜੀ ਮੁਕਤਾ (ਜੋ ਪੰਡਿਤ ਜੀ ਦੀ ਅਣਥੱਕ ਸੇਵਾ ਕਰਿਆ ਕਰਦੇ ਸਨ) ਸੰਤ ਨਗਰ ਵਾਲਿਆਂ ਨੇ ਉਸਤਾਦੀ ਸ਼ਾਗਿਰਦੀ ਦੀ ਅਰਦਾਸ ਕੀਤੀ। ਉਸ ਦਿਨ ਤੋਂ ਲੈ ਕੇ ਅੱਜ ਤੱਕ ਤਕਰੀਬਨ ੨੭ ਸਾਲ ਪੰਡਿਤ ਜੀ ਨੇ ਸਤਿਗੁਰੂ ਜੀ ਦੀ ਬਖਸ਼ਸ਼ ਸਦਕਾ ਮੈਨੂੰ ਆਪਣੇ ਚਰਣਾਂ ਵਿਚ ਰਹਿਣ ਦਾ ਸਨਮਾਨ ਬਖਸ਼ਿਆ। ਅਤੇ ੨੭ ਸਾਲਾਂ ਵਿਚ ਇਕ ਵਾਰ ਵੀ ਕੋਈ ਝਿੜਕ ਨਹੀਂ ਦਿੱਤੀ ਕੋਈ ਗੁੱਸੇ ਵਾਲਾ ਸ਼ਬਦ ਨਹੀਂ ਬੋਲਿਆ। ਸੰਤ ਬਲਕਾਰ ਸਿੰਘ ਜੀ ਸਾਬਕਾ ਹਜ਼ੂਰੀ ਸੇਵਕ ਜੀ ਨੇ ਮੈਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਾਠ ਸਿਖਾਇਆ। ਉਹ ਮੇਰੇ ਪਾਠ ਦੇ ਉਸਤਾਦ ਜੀ ਹਨ। ਅੱਜ ਕੱਲ ਕੈਨੇਡਾ ਨਿਵਾਸ ਕਰਦੇ ਹਨ। ਜੋ ਰਹਿਮਤਾਂ ਬਖਸ਼ਸ਼ਾਂ ਪੰਡਿਤ ਜੀ ਨੇ ਮੇਰੇ ਤੇ ਕੀਤੀਆਂ ਹਨ ਨਾ ਹੀ ਮੇਰੀ ਜ਼ਬਾਨ ਤੇ ਨਾ ਹੀ ਕਲਮ ਬਿਆਨ ਕਰ ਸਕਦੀ ਹੈ। ਪੰਡਿਤ ਜੀ ਕਹਿਣਾ ਜਦੋਂ ਕਿਤੇ ਦੀਵਾਨ ਲਾਣ ਜਾਵੋ ਕਦੀ ਕਿਸੇ ਕੋਲੋਂ ਕੁਝ ਮੰਗਣਾ ਨਹੀਂ ਜੋ ਤੁਹਾਡਾ ਭਾਗ ਹੈ ਤੁਹਾਨੂੰ ਉਹ ਘਰ ਬੈਠਿਆਂ ਵੀ ਮਿਲ ਜਾਵੇਗਾ।

ਸ. ਹਰਭਜਨ ਸਿੰਘ ਜੀ ਔਰੰਗਾਬਾਦ ਵਾਲੇ ਗੁਰੂਘਰ ਦੇ ਅਤੀ ਸ਼ਰਧਾਲੂ ਸਿਖ ਸੇਵਕ ਹਨ। ਪੰਡਿਤ ਜੀ ਨਾਲ ਆਪ ਜੀ ਦਾ ਬਹੁਤ ਸਨੇਹ ਹੈ। ਇਕ ਵਾਰੀ ਔਰੰਗਾਬਾਦ ਵਿਖੇ ਸ. ਜੀ ਨੇ ਮੇਲਾ ਕਰਵਾਇਆ। ਸਤਿਗੁਰੂ ਜੀ ਦੇ ਸਾਥ ਪੰਡਿਤ ਜੀ ਵੀ ਔਰੰਗਾਬਾਦ ਗਏ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਹੁਤ ਸੁੰਦਰ ਮੇਲਾ ਹੋਇਆ। ਜਦੋਂ ਵਾਪਸ ਆਉਣਾ ਸੀ ਤਾਂ (ਪੰਡਿਤ ਜੀ ਆਪ ਇਹ ਵਾਰਤਾ ਸੁਣਾਈ) ਪੰਡਿਤ ਜੀ ਦੱਸਿਆ ਕਿ ਮੇਰੇ ਮਨ ਵਿਚ ਆਈ ਮੈਂ ਸਰਦਾਰ ਹੁਰਾਂ ਨੂੰ ਕਹਿੰਦਾ ਹਾਂ ਕਿ ਐਤਕੀਂ ਮੈਨੂੰ ਦਸ ਹਜ਼ਾਰ ਰੁਪਿਆ ਦੇ ਦੇਵੋ ਕਿਉਂਕਿ ਮੈਂ ਲੜਕੀ ਦਾ ਵਿਆਹ ਕਰਨਾ ਹੈ। ਉਹ ਹਰ ਵਾਰੀ ਮੈਨੂੰ ਪਹਿਲਾਂ ਪੰਜ ਹਜ਼ਾਰ ਰੁਪਿਆ ਦਿਆ ਕਰਦੇ ਸਨ। ਮੇਰਾ ਮਨ ਕਦੀ ਆਖਣ ਲਈ ਤਿਆਰ ਹੋ ਜਾਵੇ ਕਦੀ ਮਨ ਨਾਲ ਸੋਚਾਂ ਕਿ ਜੇ ਮੂੰਹੋਂ ਪੈਸੇ ਮੰਗ ਲਏ ਤਾਂ ਕੌਡੀ ਇੱਜ਼ਤ ਨਹੀਂ ਰਹਿਣੀ। ਇਸ ਲਈ ਚੁੱਪ ਹੀ ਰਿਹਾ। ਸਰਦਾਰ. ਜੀ ਮੇਰੇ ਕੋਲ ਚੁਬਾਰੇ ਵਿਚ ਆਏ ਜਿਥੇ ਮੇਰਾ ਡੇਰਾ ਲੱਗਿਆ ਹੋਇਆ ਸੀ। ਉਹਨਾਂ ਮੈਨੂੰ ਗਿਆਰਾਂ ਹਜ਼ਾਰ ਰੁਪਿਆ ਮੱਥਾ ਟੇਕਿਆ ਤੇ ਆਖਿਆ ਕਿ ਪੰਡਤ ਜੀ ਇਹ ਥੋੜੀ ਜਿਹੀ ਭੇਟਾ ਸਵੀਕਾਰ ਕਰਿਓ। ਮੇਰੀਆਂ ਅੱਖਾਂ ਵਿਚ ਹੰਝੂ ਆ ਗਏ ਤੇ ਮਨ ਨੂੰ ਆਖਿਆ ਮਨਾ ਤੂੰ ਗਿਆਰਾਂ ਹਜ਼ਾਰ ਕਹਿੰਦਾ ਸੀ ਹੁਣ ਇਕ ਹਜ਼ਾਰ ਵੱਧ ਮਿਲਿਆ ਹੈ। ਇਹ ਗੱਲ ਉਹਨਾਂ ਬੜੀ ਵਾਰੀ ਸੁਣਾਈ। ਸਾਰੀ ਜ਼ਿੰਦਗੀ ਗੁਰੂ ਘਰ ਦਾ ਪ੍ਰਚਾਰ ਕੀਤਾ। ਪਰ ਮੰਗ ਕੇ ਕਦੀ ਵੀ ਕਿਸੇ ਕੋਲੋਂ ਕੋਈ ਪੈਸਾ ਨਹੀਂ ਲਿਆ।

### ਪੰਡਿਤ ਜੀ ਦਾ ਪਰਿਵਾਰ

ਪੰਡਿਤ ਜੀ ਦੀ ਸੁਪਤਨੀ ਬੀਬੀ ਗੁਰਚਰਨ ਕੌਰ ਜੀ ਇਕ ਸੁਘੜ ਤੇ ਸੁਚੱਜੀ ਇਸਤਰੀ ਸਨ। ਆਪ ਜੀ ਦੇ ਤਿੰਨ ਸਪੁੱਤਰ ਰਜਵੰਤ ਸਿੰਘ, ਜਗਮੋਹਨ ਸਿੰਘ, ਨਰਿੰਦਰਪਾਲ ਸਿੰਘ ਅਤੇ ਲੜਕੀਆਂ ਲਖਵਿੰਦਰ ਕੌਰ ਤੇ ਪਰਮਜੀਤ ਕੌਰ ਇਹ ਪੰਡਿਤ ਜੀ ਦਾ ਸੁੰਦਰ ਬਗੀਚਾ ਹੈ। ਆਪ ਜੀ ਪਰਵਾਰ ਵਲੋਂ ਹਰ ਪ੍ਰਕਾਰ ਸੁਖੀ ਰਹੇ। ਸਾਰਾ ਪਰਿਵਾਰ ਆਗਿਆਕਾਰ ਹੈ। ਆਪ ਜੀ ਦੀਆਂ ਨੂੰਹਾਂ ਅੱਛੇ ਖਾਨਦਾਨ ਦੀਆਂ ਧੀਆਂ ਹਨ। ਆਪ ਜੀ ਪਰਿਵਾਰ ਵਲੋਂ ਬੇਫਿਕਰ ਹੋ, ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਲਗਾਤਾਰ ਤਕਰੀਬਨ ੭੦ ਸਾਲ ਨਿਧੜਕ ਹੋ ਗੁਰਸਿੱਖੀ ਦਾ ਪ੍ਰਚਾਰ ਕੀਤਾ।

ਸਾਰਾ ਨਾਮਧਾਰੀ ਸਮਾਜ ਹੀ ਆਪ ਜੀ ਦਾ ਸਨਮਾਨ ਕਰਦਾ ਸੀ। ਜੋ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਦਾ। ਨਾਲ ਉਹ ਪੰਡਿਤ ਜੀ ਦੇ ਡੇਰੇ ਜਾਣੋ ਨ ਭੁਲਦਾ। ਆਪ ਜੀ ਦੇ ਸੱਜਣ, ਸਨੇਹੀ ਸ਼ਰਧਾਲੂਆਂ ਦੀ ਲਿਸਟ ਤਾਂ ਬਹੁਤ ਲੰਬੀ ਹੈ।

ਸੰਤ ਤਰਨ ਸਿੰਘ 'ਵਹਿਮੀ' ਜੀ ਦੇ ਸਪੁਤਰ ਸੰਤ ਸਾਧੂ ਸਿੰਘ ਕਿਸਾਨ ਤੇ ਸੰਤ ਬਲੀ ਸਿੰਘ ਜੀ ਸਦਾ ਆਪ ਜੀ ਕੋਲ ਹੀ ਠਹਿਰਦੇ। ਨਿਘੇ ਸੁਭਾਅ ਵਾਲੇ ਇਹ ਦੋਵੇਂ ਸੱਜਣ ਪੰਡਿਤ ਜੀ ਦੇ ਅਤੀ ਸ਼ਰਧਾਲੂ ਹਨ। ਲੇਖਕਾਂ, ਸਹਿਤਕਾਰਾਂ, ਬੁਧੀਜੀਵੀਆਂ ਅਤੇ ਵਿਦਵਾਨਾਂ ਦਾ ਆਪ ਜੀ ਕੋਲ ਤਾਂਤਾ ਲੱਗਿਆ ਰਹਿੰਦਾ ਸੀ। ਤਾਰਾ ਸਿੰਘ ਅਨਜਾਣ, ਜਗਦੀਸ਼ ਸਿੰਘ ਜੀ ਵਰਿਆਮ, ਸਵਰਨ ਸਿੰਘ ਵਿਰਕ, ਜਸਵਿੰਦਰ ਸਿੰਘ ਹਿਸਟੋਰੀਅਨ, ਸੂਬਾ ਸੁਰਿੰਦਰ ਕੌਰ ਖਰਲ, ਦਵਿੰਦਰ ਸਿੰਘ ਗਿੱਲ ਜੀਆ ਨੱਥਾ, ਤੇ ਸੰਤ ਸਿੰਘ ਦਿੱਲੀ (ਪਿ. ਬੇਅੰਤ ਕੌਰ ਦੇ ਪਤੀ) ਆਪ ਜੀ ਹਾਜ਼ਰੀ ਭਰਦੇ ਅਤੇ ਨਿੱਘਾ ਪਿਆਰ ਲੈਂਦੇ। ਡੇਰੇ ਤੋਂ ਬਾਹਰ ਜੋ ਵੀ ਸੱਜਣ ਮਿਲਦਾ ਉਸਨੂੰ ਬੜੇ ਪਿਆਰ ਨਾਲ ਕਹਿਣਾ ਕਿ ਮੇਰੇ ਡੇਰੇ ਜ਼ਰੂਰ ਹੋ ਕੇ ਜਾਇਓ। ਵਰਿਆਮ ਜੀ ਪੰਡਤ ਜੀ ਦੇ ਸਸਕਾਰ ਸਮੇਂ ਭਰੇ ਮਨ ਨਾਲ ਅੱਖਾਂ ਵਿਚੋਂ ਹੰਝੂ ਵਗਦਿਆਂ ਕਹਿ ਰਹੇ ਸਨ ਹੁਣ ਸਾਨੂੰ ਕਿਸ ਨੇ ਕਹਿਣਾ ਹੈ ਕਿ ਮੇਰੇ ਡੇਰੇ ਹੋ ਕੇ ਜਾਇਓ।

ਸ੍ਰੀ ਭੈਣੀ ਸਾਹਿਬ ਵਿਚ ਰਹਿੰਦੇ ਸਾਧੂ ਸੰਤਾਂ ਨਾਲ ਅਤੇ ਹੋਰ ਵੀ ਸਜਣਾਂ ਨਾਲ ਆਪ ਜੀ ਬੇਓੜਕ ਪਿਆਰ ਕਰਦੇ। ਸੰਤ ਅਵਤਾਰ ਸਿੰਘ ਸਿੰਘ ਦਿੱਲੀ ਵਾਲੇ ਜਿਨ੍ਹਾਂ ਦਾ ਪੰਡਿਤ

ਜੀ ਦੇ ਨੇੜੇ ਹੀ ਗੋਲਮੰਦਰ ਕੋਲ ਡੇਰਾ ਹੈ ਪੰਡਿਤ ਜੀ ਦੇ ਜਾਣ ਤੋਂ ਬਾਅਦ ਅਜੇ ਆਪਣੇ ਆਪ ਨੂੰ ਇਕੱਲੇ ਮਹਿਸੂਸ ਕਰ ਰਹੇ ਹਨ। ਸੰਤ ਸਵਰਨ ਸਿੰਘ (ਚੁਪ) ਨੌਕਰੀਆਂ ਵਾਲੇ ਹਰ ਰੋਜ਼ ਹਾਜ਼ਰੀ ਭਰਦੇ। ਮਾਸਟਰ ਦਰਸ਼ਨ ਸਿੰਘ ਜੀ, ਸੂਬਾ ਬਲਵਿੰਦਰ ਸਿੰਘ ਸਕੂਲ ਦੇ ਵਿਦਿਆਰਥੀਆਂ ਵਾਂਗੂ ਹਰ ਰੋਜ਼ ਪੰਡਿਤ ਜੀ ਦੇ ਚਰਨਾਂ ਵਿਚ ਹਾਜ਼ਰ ਹੁੰਦੇ। ਜੇ ਕਿਤੇ ਇਹਨਾਂ ਦੋਆਂ ਸੱਜਣਾਂ ਵਿਚੋਂ ਕੋਈ ਬਿਨਾਂ ਦਸੇ ਬਾਹਰ ਚਲੇ ਜਾਣਾ ਤਾਂ ਪੰਡਿਤ ਜੀ ਰੋਸ ਵਜੋਂ ਕਹਿਣਾ ਜਦੋਂ ਬਾਹਰ ਚਲੇ ਜਾਂਦੇ ਹੋ ੨ ਪੈਸੇ ਦਾ ਫੋਨ ਤੇ ਕਰਦਿਆ ਕਰੋ। ਸੰਤ ਕਸ਼ਮੀਰ ਸਿੰਘ ਨਿਤਨੇਮ ਵਿਚ ਤੇ ਡੇਰੇ ਵਿਚ ਵੀ ਪੰਡਿਤ ਜੀ ਕੋਲੋਂ ਨਿੱਘਾ ਪਿਆਰ ਲੈਂਦੇ।

ਸਤਿਗੁਰੂ ਜੀ ਦੇ ਪਹਿਲੇ ਹਜ਼ੂਰੀ ਸੇਵਕਾਂ ਤੇ ਹੁਣ ਵਾਲੇ ਹਜ਼ੂਰੀ ਸੇਵਕਾਂ ਨਾਲ ਪੰਡਤ ਜੀ ਇਕ ਰਸ ਰਹੇ। ਸਤਿਗੁਰੂ ਜੀ ਦੇ ਹਜ਼ੂਰੀ ਸੇਵਕਾਂ ਵਿਚੋਂ ਪੂਰਬਾ ਜੀ ਤੇ ਸੰਤ ਨਾਜ਼ਰ ਜੀ ਪੰਡਿਤ ਜੀ ਦੇ ਹੀ ਲਾਏ ਹੋਏ ਬੂਟੇ ਹਨ। ਅੱਜ ਗੁਰੂ ਘਰ ਵਿਚ ਮਾਣ ਪਾ ਰਹੇ ਹਨ ਸੰਤ ਰਛਪਾਲ ਸਿੰਘ, ਸੰਤ ਹਰਪਾਲ ਸਿੰਘ, ਸੰਤ ਦੀਦਾਰ ਸਿੰਘ ਸਭ ਨੇ ਪੰਡਿਤ ਜੀ ਕੋਲੋਂ ਨਿੱਘਾ ਪਿਆਰ ਲਿਆ ਤੇ ਸਤਿਗੁਰੂ ਜੀ ਰਜ਼ਾ ਅਨੁਸਾਰ ਪੰਡਿਤ ਜੀ ਦਾ ਹਰ ਤਰ੍ਹਾਂ ਨਾਲ ਖਿਆਲ ਰਖਿਆ।

ਪੰਡਤ ਜੀ ਕਹਿਣੀ ਅਤੇ ਕਰਣੀ ਦੇ ਪੂਰੇ ਉਤਰਨ ਵਾਲੇ ਮਹਾਨ ਵਿਦਵਾਨ ਸਨ।

੫ ਜੂਨ ੨੦੦੮ ਨੂੰ ਆਪ ਜੀ ਦੀ ਸਿਹਤ ਢਿੱਲੀ ਹੋਈ। ਸ੍ਰੀ ਮਾਤਾ ਚੰਦ ਕੌਰ ਜੀ ਸੂਬਾ ਜਗੀਰ ਸਿੰਘ ਤੇ ਹੋਰ ਵੀ ਸਰੀਰ (ਮੈਂ ਤੇ ਗੁਰਚਰਨ ਸਿੰਘ ਮੁਹਾਵਾ) ਪੰਡਿਤ ਜੀ ਨੂੰ ਸੰਭਾਲ ਅਪੋਲੋ ਹਸਪਤਾਲ ਪਹੁੰਚਾਇਆ। ਸੰਤ ਜਗਤਾਰ ਸਿੰਘ ਜੀ ਉਚੇਚੇ ਹਸਪਤਾਲ ਪਹੁੰਚ ਡਾਕਟਰਾਂ ਨੂੰ ਹਿਦਾਇਤ ਕੀਤੀ ਕਿ ਪੰਡਤ ਜੀ ਦੇ ਇਲਾਜ ਵਿਚ ਕਿਸੇ ਪ੍ਰਕਾਰ ਦੀ ਕਮੀ ਨਹੀਂ ਆਉਣੀ ਚਾਹੀਦੀ। ਪਰ ਪੰਡਿਤ ਜੀ ਤਾਂ ਪਹਿਲਾਂ ਹੀ ਸੰਸਾਰ ਤੋਂ ਜਾਣ ਦਾ ਮਨ ਬਨਾ ਚੁੱਕੇ ਸਨ। ਆਪ ਜੀ ਨੇ ਬੀਮਾਰ ਹੋਣ ਤੋਂ ੪-੫ ਦਿਨ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਦਰਗਾਹੀ ਘਰ ਜਾਣ ਦੀ ਛੁੱਟੀ ਲਈ।

ਹਸਪਤਾਲ ਵਿਚ ਆਪ ਜੀ ਦੇ ਪਰਿਵਾਰ ਨੇ ਦਿਨ ਰਾਤ ਹਾਜ਼ਰੀ ਭਰੀ। ਅੰਤ ੧੧ ਜੂਨ ੨੦੦੮ ਦਿਨ ਬੁਧਵਾਰ ੧੧.੩੦ ਵਜੇ ਆਪ ਜੀ ਸਾਨੂੰ ਸਭ ਨੂੰ ਵਿਛੋੜਾ ਦੇ ਸਤਿਗੁਰੂ ਜੀ ਦੇ ਚਰਾਂ ਵਿਚ ਜਾ ਬਿਰਾਜੇ।

੧੬ ਮਾਰਚ ੧੯੯੦ ਈ. ਦੇ ਹੋਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਡਿਤ ਜੀ ਨੂੰ "ਗਿਆਨ ਮਾਰਤੰਡ" ਦੀ ਉਪਾਧੀ ਨਾਲ ਨਿਵਾਜਿਆ। ਆਪ ਜੀ ਸਾਰੀ ਉਮਰ ਹੁਕਮ ਵਿਚ ਹੀ ਰਹੇ। ਹੁਕਮ ਤੋਂ ਬਗੈਰ ਇਕ ਕਦਮ ਵੀ ਨਹੀਂ ਤੁਰੇ।

*– ਨਾਨਕ ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ।*

*– ਜੈਸੀ ਆਗਿਆ ਕੀਨੀ ਠਾਕੁਰਿ*
*ਤਿਸੁ ਤੇ ਮੁਖ ਨਹੀ ਮੋਰਿਓ*
*ਸਹਜੁ ਅਨੰਦ ਰਖਿਓ ਗ੍ਰਿਹ ਭੀਤਰਿ*
*ਉਠਿ ਉਆਹੂ ਕਉ ਦ ਉਰਿਓ*
*ਆਗਿਆ ਮਹਿ ਭੂਖ ਸੋਈ*
*ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥*
*ਜੋ ਜੋ ਹੁਕਮੁ ਭਇਓ ਸਾਹਿਬ ਕਾ*
*ਸੋ ਮਾਥੈ ਲੇ ਮਾਨਿਓ॥*
*ਭਇਓ ਕ੍ਰਿਪਾਲ ਠਾਕੁਰੁ ਸੇਵਕ*
*ਕਉ ਸਵਰੇ ਹਲਤ ਪਲਾਤਾ॥*
*ਧੰਨੁ ਸੇਵਕੁ ਸਫਲ ਓਹੁ ਆਇਆ*
*ਜਿਨਿ ਨਾਨਕ ਖਸਮੁ ਪਛਾਤਾ॥*

ਜ. ਸੁਦਰਸ਼ਨ ਸਿੰਘ ਅਮਰਾਸਰ ਵਾਲੇ ਹਰ ਰੋਜ਼ ਪੰਡਿਤ ਜੀ ਦੇ ਦਰਸ਼ਨ ਕਰਦੇ ਅਤੇ

ਪੰਡਿਤ ਜੀ ਨਾਲ ਦਿਲ ਦੀਆਂ ਗੱਲਾਂ ਕਰਦੇ ਅਤੇ ਸੁਣਦੇ। ਹੁਣ ਤੇ ਮਨ ਦੀਆਂ ਗੱਲਾਂ ਮਨ ਵਿਚ ਰਹਿ ਗਈਆਂ।

ਸੰਤ ਹਰਪਾਲ ਸਿੰਘ ਹਜ਼ੂਰੀ ਸੇਵਕ ਜਿਥੇ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਹਿੰਦੇ। ਉਥੇ ਉਚੇਚਾ ਸਮਾਂ ਕੱਢ ਪੰਡਿਤ ਜੀ ਦੀ ਹਾਜ਼ਰੀ ਭਰਦੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਅਤੇ ਇਤਿਹਾਸ ਬਾਰੇ ਭਰਪੂਰ ਜਾਣਕਾਰੀ ਹਾਸਲ ਕਰਦੇ। ਇਕ ਵਾਰੀ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਪੰਡਿਤ ਜੀ ਨੂੰ ਮਿਲਣ ਗਏ। ਪੰਡਿਤ ਜੀ ਨੂੰ ਮਿਲ ਹਾਲ ਚਾਲ ਪੁਛਦਿਆਂ ਖਾਸ ਤੌਰ ਤੇ ਪੁੱਛਿਆ ਕਿ ਪੰਡਿਤ ਜੀ ਐਸ ਵੇਲ ਆਪ ਜੀ ਦੇ ਮਨ ਦੀ ਅਵਸਥਾ ਕਿਸ ਤਰ੍ਹਾਂ ਹੈ। ਆਪ ਜੀ ਬਚਨ ਕੀਤਾ : ਹੰਸਪਾਲ ਜੀ ਮੈਂ ਐਸ ਵੇਲੇ ਪਰਮ ਸੁਖੀ ਹਾਂ। ਕਿਆ ਸੁੰਦਰ ਜੀਵਨ ਸੀ ਪੰਡਿਤ ਜੀ ਦਾ। ਸਤਿਗੁਰੂ ਜੀ ਕ੍ਰਿਪਾ ਸਦਕਾ ਆਪ ਜੀ ਤੋੜ ਨਿਭਾ ਕੇ ਗਏ ਹਨ।

ਸਤਿਗੁਰੂ ਜੀ ਦੇ ਪਿਆਰੇ ਪੰਡਿਤ ਜੀ ਆਪ ਜੀ ਦੇ ਚਰਨਾਂ ਵਿਚ ਬਾਰ-ਬਾਰ ਨਮਸਕਾਰ। ਆਪ ਜੀ ਦੀ ਨਿੱਘੀ ਯਾਦ ਵਿਚ ਆਪ ਜੀ ਡੇਰੇ ਬੈਠਾ ਹੋਇਆ ਆਪ ਜੀ ਦਾ ਸ਼ਿਸ਼।

***—ਗੁਰਦੀਪ ਸਿੰਘ ਸ੍ਰੀ ਭੈਣੀ ਸਾਹਿਬ***

# ਤਬ ਛੂਟੈ ਜਬ ਸਾਧੂ ਪਾਇਆ

*—ਪੰਡਿਤ ਗੋਪਾਲ ਸਿੰਘ*
*ਗਿਆਨ ਮਾਰਤੰਡ*

ਗੁਰੂਆਂ, ਪੀਰਾਂ, ਬੁਧੀਜੀਵੀਆਂ, ਮਹਾਂਪੁਰਖਾਂ ਦਾ ਇਹ ਵਿਚਾਰ ਹੈ ਤੇ ਹੈ ਵੀ ਸਚਾ, ਕਈ ਵਾਰ ਮਹਾਂਪੁਰਖਾਂ ਦੀ ਰਸਨਾ ਤੋਂ ਵੀ ਸਰਵਰਨ ਕੀਤਾ ਹੈ ਕਿ ਜੇਕਰ ਮਨੁੱਖ ਦੀਆਂ ਤਿਨ ਅਵਸਥਾਵਾਂ ਦੀਆਂ ਬਿਰਤੀਆਂ ਸਦਾ ਲਈ ਕਾਇਮ ਰਹਿਣ, ਤਾਂ ਉਹ ਪੁਰਖ ਗਿਆਨਵਾਨ, ਉਚੀ ਆਤਮਕ ਅਵਸਥਾ ਦਾ ਮਾਲਕ ਅਤੇ ਜੀਵਨ ਮੁਕਤ ਹੁੰਦਾ ਏ। ਉਹ ਤਿੰਨ ਅਵਸਥਾਵਾਂ ਕਿਹੜੀਆਂ ਹਨ ? ਪਹਿਲੀ ਉਹ ਸੰਤੁਸ਼ਟ ਅਵਸਥਾ ਦੀ ਬਿਰਤੀ ਹੈ ਜਦੋਂ ਕੋਈ ਮਨੁੱਖ ਕਈ ਪਰਕਾਰ ਦੇ ਭੋਜਨ ਛਕ ਕੇ ਤ੍ਰਿਪਤ ਹੋ ਜਾਂਦਾ ਹੈ। ਤ੍ਰਿਪਤ ਹੋਣ ਪਿਛੋਂ ਭਾਵੇਂ ਕਿਤਨਾ ਵੀ ਸਵਾਦਿਸ਼ਟ ਭੋਜਨ ਦਿਤਾ ਜਾਵੇ ਉਸ ਦੀ ਰੁਚੀ ਉਸ ਪਦਾਰਥ ਵਲ ਨਹੀਂ ਜਾਂਦੀ। ਮਹਾਂਪੁਰਖਾਂ ਦਾ ਵਾਕ ਹੈ ਕਿ "ਭੋਜਨ ਗਰਲ ਅਘਾਇ।"

ਭਾਵ ਜਿਸ ਮਨੁੱਖ ਨੇ ਤ੍ਰਿਪਤ ਹੋ ਕੇ ਪਦਾਰਥ ਛਕ ਲਿਆ ਹੈ ਉਹ ਇਕ ਗਰਾਹੀ ਵੀ ਹੋਰ ਛਕੇਗਾ ਤਾਂ ਉਹ ਗਰਾਹੀ ਉਸ ਤੇ ਜ਼ਹਿਰ ਵਰਗਾ ਅਸਰ ਕਰੇਗੀ।

ਦੂਸਰੀ ਅਵਸਥਾ ਸਪਰਸ਼ ਕਾਲ ਦੇ ਪਿਛੋਂ ਜੋ ਹੁੰਦੀ ਹੈ।

ਤੀਸਰੀ ਅਵਸਥਾ ਕਿਸੇ ਪ੍ਰਾਣੀ ਦੇ ਦੇਹਾਂਤ ਸਮੇਂ ਜੋ ਵੇਖਣ ਵਾਲੇ ਪੁਰਸ਼ ਦੀ ਵੈਰਾਗ ਮਈ ਦਸ਼ਾ ਮੰਨੀ ਗਈ ਹੈ। ਸਾਹਮਣੇ ਪਏ ਪ੍ਰਾਣ ਹੀਣ ਦੀ ਮੁਰਦਾ ਦੇਹ ਨੂੰ ਵੇਖ ਕੇ ਉਸਦੇ ਜੀਵਨ ਦੇ ਸਾਰੇ ਕਾਰਨਾਮੇ ਅੱਖਾਂ ਅਗੇ ਆ ਦਿਮਾਗ ਵਿਚ ਘੁੰਮਣ ਲਗ ਜਾਂਦੇ ਹਨ।

ਉਸ ਦੀ ਚਤੁਰਤਾ, ਧਨ, ਜੋਬਨ, ਸੁੰਦਰਤਾ, ਸਿਆਣਪ, ਦੂਰ ਅੰਦੇਸ਼ੀ, ਸੂਰਬੀਰਤਾ, ਦਾਨ ਮਈ ਬੁਧੀ ਅਤੇ ਹੋਰ ਕਈ ਗੁਣ ਜਦੋਂ ਸਾਹਮਣੇ ਆ ਜਾਂਦੇ ਹਨ ਤਾਂ ਮਨ ਦੀ ਅਵਸਥਾ ਵੈਰਾਗ ਮਈ ਹੋ ਜਾਂਦੀ ਏ ਤੇ ਮਨ ਹੀ ਮਨ ਆਵਾਜ਼ ਆਉਂਦੀ ਏ ਕਿ—

*"ਕਹਤ ਕਬੀਰ ਸੁਨਹੁ ਮਨ ਮੇਰੇ।*
*ਇਹੀ ਹਵਾਲ ਹੋਹਿਗੇ ਤੇਰੇ॥*

ਏਹੋ ਜਹੀ ਦੁਬਿਧਾ ਨੂੰ ਵੇਖ ਕੇ ਹੀ ਬਾਬਾ ਫਰੀਦ ਨੇ ਕਹਿਆ ਸੀ।

*ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ।*
*ਕਜਲ ਰੇਖ ਨ ਸਹਿਦਿਆ ਸੇ ਪੰਖੀ ਸੂਇ ਬਹਿਠੁ।*

ਪੰਤੂ ਮੋਹ ਮਾਇਆ ਦਾ ਜਾਲ ਐਸਾ ਪ੍ਰਬਲ ਹੈ ਕਿ ਮਨੁੱਖ ਨੂੰ ਇਸ ਅਵਸਥਾ ਵਿਚ ਨਹੀਂ ਰਹਿਣ ਦੇਂਦਾ ਤੇ ਇਸ ਚੋਂ ਕੱਢ ਕੇ ਝਟ ਹੀ ਥਲੇ ਖਿਚ ਲੈਂਦਾ ਹੈ ਅਤੇ ਫੇਰ ਮਾਇਕੀ ਅਸਥਿਰ ਪਦਾਰਥਾਂ ਦੀ ਤਾਂਘ ਵਿਚ ਦਰ-ਦਰ ਭਟਕਨਾ ਸ਼ੁਰੂ ਕਰ ਦੇਂਦਾ ਏ। ਗੁਰੂ ਵਾਕ ਹੈ—

*ਇਨਿ ਮਾਇਆ ਜਗਦੀਸ ਗੁਸਾਈ*
*ਤੁਮਰੇ ਚਰਨ ਬਿਸਾਰੇ॥*
*ਕੰਚਤ ਪ੍ਰੀਤ ਨ*
*ਉਪਜੈ ਜਨ ਕਉ ਕਹਾ ਕਰਹਿ ਬੇਚਾਰੇ।*

*ਮਾਇਆ ਐਸੀ ਮੋਹਨੀ ਭਾਈ॥*
*ਜੇਤੇ ਜੀਅ ਤੇਤੇ ਡਹਕਾਈ॥*

*ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ॥*
*ਤਬ ਛੂਟੇ ਜਬ ਸਾਧੂ ਪਾਇਆ॥*

*ਐਸਾ ਤੈਂ ਜਗੁ ਭਰਮਿ ਲਾਇਆ॥*
*ਕੈਸੇ ਬੂਝੈ ਜਬ ਮੋਹਿਆ ਹੈ ਮਾਇਆ।*

ਮਾਇਆ ਮਮਤਾ ਕੀ ਰਾਮ, ਅਰਜਨ, ਨਾਰਦ ਅਤੇ ਹੋਰ ਕਈ ਬੜੇ ਬੜੇ ਰਿਸ਼ੀਆਂ ਮੁਨੀਆਂ ਤਪਸਵੀਆਂ ਨੂੰ ਅਸਲੀਅਤ ਤੋਂ ਡੇਗ ਦੇਂਦੀ ਏ 'ਤਪ ਕਰਤੇ ਤਪਸੀ ਭੂਲਾਏ।' ੪੬੧ ਅੰਗ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੁਕਮ ਏ। ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ॥ ਗਹਬਰ ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ॥

ਭਾਵ— ਹੇ ਭਾਈ ਮਾਇਆ ਭਟਕਣਾ ਵਿਚ ਪਾਉਣ ਵਾਲੀ ਕੰਧ ਹੈ, ਜਿਸ ਨੇ ਪ੍ਰਮਾਤਮਾ ਵੱਲੋਂ ਜੀਵਾਂ ਦੀ ਵਿੱਥ ਬਣਾ ਰੱਖੀ ਹੈ। ਮਾਇਆ ਭਟਕਣਾ ਵਿਚ ਪਾਉਣਾ ਵਾਲੀ ਹੈ, ਪ੍ਰਭੂ ਨਾਲੋਂ ਓਹਲਾ ਬਨਾਉਣ ਵਾਲੀ ਕੰਧ ਹੈ। ਇਸ ਮਾਇਆ ਦਾ ਨਸ਼ਾ ਤਿੱਖਾ ਹੈ, ਜੀਵਨ ਰਾਹ ਤੋਂ ਉਲਟੇ ਪਾਸੇ ਲੈ ਜਾਣ ਵਾਲੀ ਹੈ।

ਮਾਇਆ ਵਿਚ ਫਸਿਆਂ ਮਨੁੱਖ ਦੀ ਉਮਰ ਵਿਅਰਥ ਚਲੀ ਜਾਂਦੀ ਹੈ। ਇਹ ਸੰਸਾਰ ਇਕ ਭਿਆਨਕ ਸੰਘਣਾ ਜੰਗਲ ਹੈ। ਮਨੁੱਖ ਦੇ ਹਿਰਦੇ ਘਰ ਨੂੰ ਮਨੁੱਖ ਦਾ ਆਪਣਾ ਹੀ ਚੋਰ ਮਨ ਲੁੱਟੀ ਜਾਂਦਾ ਹੈ। ਤੇ ਸੂਰਜ ਭਾਵ ਸਮਾਂ ਹਰ ਵੇਲੇ ਇਸ ਦੀ ਉਮਰ ਨੂੰ ਮੁਕਾਈ ਜਾਂਦਾ ਹੈ। ਗੁਜ਼ਰ ਰਹੇ ਦਿਨ ਮਨੁੱਖ ਦੀ ਉਮਰ ਨੂੰ ਖਾਈ ਜਾਂਦੇ ਹਨ। ਪ੍ਰਮਾਤਮਾ ਦੇ ਭਜਨ ਤੋਂ ਬਿਨਾਂ ਮਨੁੱਖ ਦੀ ਉਮਰ ਵਿਅਰਥ ਬੀਤਦੀ ਜਾ ਰਹੀ ਹੈ। ਇਨਸਾਨ ਇਹ ਨਹੀਂ ਵਿਚਾਰਦਾ ਕਿ ਉਮਰ ਦਮ-ਬ-ਦਮ ਘਟ ਰਹੀ ਹੈ— ਬਾਲਕ ਤੋਂ ਜਵਾਨੀ, ਜਵਾਨੀ ਤੋਂ ਬਿਰਧਪਨ ਆ ਰਿਹਾ ਹੈ। ਦਿਨ ਪਿਛੋ ਰਾਤ ਤੇ ਬਹਾਰ ਪਿਛੋ ਪਤਝੜ ਚਲੀ ਆ ਰਹੀ ਹੈ। ਮੈਂ ਇਸ ਚਾਰ ਦਿਨ ਦੇ ਰੈਣ-ਬਸੇਰੇ ਨੂੰ ਕਿਸੇ ਲਾਭਵੰਦੇ ਪਾਸੇ ਖਰਚ ਕਰ ਲਵਾਂ। ਅੱਗੇ ਪਿੱਛੇ ਮੇਰੇ ਸਮੇਂ ਨੇ ਤਾਂ ਪੂਰਾ ਹੋ ਹੀ ਜਾਣਾ ਹੈ। ਸੂਰਜ ਦਿਨ ਰਾਤ ਚਲਦਾ ਰਹਿੰਦਾ ਏ। ਉਸ ਨੇ ਆਪਣੀ ਚਾਲ ਬੰਦ ਨਹੀਂ ਕਰਨੀ। ਏਸੇ ਤਰ੍ਹਾਂ ਸਵਾਸਾਂ ਦੀ ਤੇਜ਼ ਰਫ਼ਤਾਰ ਨੇ ਆਪਣੀ ਗਿਣਤੀ ਸਮਾਪਤ ਕਰ ਹੀ ਲੈਣੀ ਹੈ।

*ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ।*
*ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥*

ਇਹੋ ਜਿਹੇ ਵਿਚਾਰ ਆਉਣ ਤੇ ਪ੍ਰਮਾਰਥ ਵਲ ਬਿਰਤੀ ਨੂੰ ਜੋੜਨ ਦੇ ਮਨੁੱਖ ਜਤਨ ਕਰਦਾ ਹੈ, ਪਰੰਤੂ ਆਸੁਰੀ ਸੰਪਦਾ ਦੇ ਜ਼ੋਰਦਾਰ ਹਮਲਿਆਂ ਅੱਗੇ ਕੁਝ ਪੇਸ਼ ਨਹੀਂ ਜਾਂਦੀ। ਅਖੀਰ ਵਿਚ ਉਹ ਮੈਦਾਨ ਵਿਚੋਂ ਭਾਂਜ ਹੀ ਖਾ ਜਾਂਦਾ ਹੈ। ਇਹਨਾਂ ਮਹਾਂਬਲੀਆਂ ਨੂੰ ਜਿੱਤਣਾ ਬੜਾ ਹੀ ਕਠਨਿ ਹੈ। ਕਬੀਰ ਜੀ ਫ਼ੁਰਮਾਉਂਦੇ ਹਨ —

*ਕਿਉਂ ਲੀਜੈ ਗਢੁ ਬੰਕਾ ਭਾਈ॥*
*ਦੋਵਰ ਕੋਟ ਅਰੁ ਤੇਵਰ ਖਾਈ॥੧॥ ਰਹਾਉ॥*
*ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥*
*ਜਨ ਗਰੀਬ ਕੋ ਜੋਰੁ ਨ ਪਹੁੰਚੈ,*
*ਕਹਾ ਕਰਉ ਰਘੁਰਾਇਆ॥*
*ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ*
*ਪਾਪੁ ਪੁੰਨੁ ਦਰਵਾਜਾ॥*
*ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ,*
*ਤਹ ਮਨੁ ਮਾਵਾਸੀ ਰਾਜਾ॥ ੨॥*
*ਸ੍ਵਾਦ ਸਨਾਹ ਟੋਪੁ ਮਮਤਾ ਕੋ,*
*ਕੁਬੁਧਿ ਕਮਾਨ ਚਢਾਈ॥*
*ਤਿਸਨਾ ਤੀਰ ਰਹੇ ਘਟ ਭੀਤਰਿ,*
*ਇਉਂ, ਗਢੁ ਲੀਉ ਨ ਜਾਈ॥ ੩॥*

ਇਹਨਾਂ ਤੀਖਣ ਬਾਣਾਂ ਦੀ ਝੜੀ ਤੋਂ ਬਚਣ ਵਾਸਤੇ ਇਕ ਹੀ ਕਿਲਾ ਹੈ, ਇਕ ਹੀ ਸੂਰਮਾ ਏਹਨਾਂ ਤੋਂ ਪਨਾਹ ਦੇ ਕੇ ਬਚਾ ਸਕਦਾ ਹੈ... ਉਹ ਕੌਣ ਹੈ ? ਉੱਤਰ— ਉਹ ਪੂਰਾ ਸਤਿਗੁਰੂ ਹੈ। ਇਸ ਲਈ ਭਗਤ ਕਹਿੰਦੇ ਹਨ :

*ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ॥*
*ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ।*
*ਤਿਨਿ ਹਉ ਲੀਆ ਉਬਾਰੀ॥*

ਜਿਸ ਦੀ ਮਦਦ ਸਤਿਗੁਰੂ ਕਰਦੇ ਹਨ ਉਹੀ ਇਸ ਜੀਵਨ ਸੰਗਰਾਮ ਵਿਚ ਕੁਝ ਮਾਣ ਪ੍ਰਾਪਤ ਕਰ ਸਕਦਾ ਏ। ਸਤਿਗੁਰ ਦੀ ਕਿਰਪਾ ਨਾਲ ਹੀ ਚਾਰ ਦਿਹਾੜੇ ਦੇ ਜੀਵਨ ਦਾ ਕੋਈ ਸਵਾਦ ਮਾਣ ਸਕਦਾ ਹੈ। ਘਾਲ ਥਾਏਂ ਪੈ ਜਾਂਦੀ ਹੈ। ਇਸ ਲਈ ਮੈਂ ਸੰਸਾਰ ਦੇ ਜਗਿਆਸੂਆਂ ਨੂੰ ਬੜੇ ਬਾਅਦਬ ਬਚਨਾਂ ਨਾਲ ਪ੍ਰਾਰਥਨਾ ਕਰਦਾ ਹਾਂ ਜੇ ਕਿਸੇ ਨੇ ਅਜੇ ਤੱਕ ਪੂਰੇ ਸਤਿਗੁਰ ਦੀ ਸਰਣ ਨਹੀਂ ਗ੍ਰਹਿਨ ਕੀਤੀ ਤੇ ਬੇਸਵਾਦੇ ਜੀਵਨ ਤੇ ਬੈਠੇ ਰਹੇ ਹਨ ਤਾਂ ਹੁਣ ਵੀ ਵੇਲਾ ਹੈ ਕਿ ਰਹਿੰਦੀ ਉਮਰ ਨੂੰ ਦੁਰਲਭ ਸਮਝ ਕੇ ਉਸ ਦਾ ਫਿਕਰ ਕਰੋ ਤੇ ਸਤਿਗੁਰਾਂ ਦੀ ਸ਼ਰਣ ਗ੍ਰਹਿਨ ਕਰੋ। ਕਿਉਂਕਿ ਉਹਨਾਂ ਕਾਮਾਦਿਕ ਵਡੇ ਬਲੀਆਂ ਤੋਂ ਬਿਨਾਂ ਪੂਰੇ ਸਤਿਗੁਰ ਦੇ ਕਿਸੇ ਛੁਟਕਾਰਾ ਨਹੀਂ ਦੁਆਉਣਾ। ਕਬੀਰ ਜੀ ਹੀ ਉਹਨਾਂ ਬਲੀਆਂ ਤੋਂ ਅਗਲੇ ਸ਼ਬਦ ਦੇ ਹਿਸੇ ਵਿਚ ਫ਼ੁਰਮਾਉਂਦੇ।

*ਪ੍ਰੇਮ ਪਤੀਲਾ, ਸੁਰਤਿ ਹਵਾਈ, ਗੋਲਾ ਗਿਆਨੁ ਚਲਾਇਆ॥*
*ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥*
*ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥*
*ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥੫॥*
*ਭਗਵਤ ਭੀਰ, ਸਕਤਿ ਸਿਮਰਨ ਕੀ, ਕਟੀ ਕਾਲ ਭੈ ਫਾਸੀ॥*
*ਦਾਸੁ ਕਮੀਰੁ ਚੜਿਓ ਗੜ ਊਪਰਿ ਰਾਜੁ ਲੀਓ ਅਬਨਾਸੀ।*

ਇਸ ਮਾਇਆ ਤੋਂ ਛੁਟਕਾਰਾ ਕਰਾ ਕੇ ਪਰਮ ਪਦ ਦੀ ਪ੍ਰਾਪਤੀ ਕਰਾਨ ਵਾਲਾ ਇਕ ਪੂਰਾ ਸਤਿਗੁਰੂ ਹੈ— ਭਗਤ ਕਬੀਰ ਜੀ ਪੰਨਾ ੧੧੬੦ ਤੇ ਲਿਖਦੇ ਹਨ ਕਿ —

*ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ।*
*ਤਬ ਛੂਟੇ ਜਬ ਸਾਧੂ ਪਾਇਆ।*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਵੇਂ ਨਵੇਂ ਵੰਨ-ਸੁਵੰਨੇ ਡਿਜ਼ਾਇਨਾਂ ਵਿਚ ਤਿਆਰ ਕੀਤੇ ਹੋਏ

ਚਮਕਦਾਰ ਅਤੇ ਪੱਕੇ ਰੰਗਾਂ ਵਾਲੇ

**ਫ਼ਰਸ਼ੀ ਦਰੀਆਂ ਅਤੇ ਗ਼ਲੀਚੇ**

ਨਿਰਮਾਤਾ

# ਨਾਮਧਾਰੀ ਸੇਲਜ਼

੧੦੨੪੦/੫੪ ਲਾਇਬ੍ਰੇਰੀ ਰੋਡ, ਆਜ਼ਾਦ ਮਾਰਕੀਟ, ਦਿੱਲੀ—੧੧੦੦੦੬

**Furshi Durries & Carpets**

*in Bright & Fast Colours*

**Manufacturers :**

# Namdhari Sales

10240/54, Library Road, Azad Market, Delhi-110006

Mobile Phone : *S. Charanjit Singh 9810556398*
*S. Satvinder Singh 9811095210*

# ਮਜ਼ਹਬ ਬਨਾਮ ਧਰਮ

*— ਗਿਆਨ ਮਾਰਤੰਡ ਪੰ. ਗੋਪਾਲ ਸਿੰਘ*

ਸਫਾਈਆਂ ਹੋ ਰਹੀ ਹੈਂ ਜਿਤਨੀ
ਦਿਲ ਉਤਨੇ ਹੀ ਹੋ ਰਹੇ ਹੈਂ ਮੈਲੇ
ਤਾਰੀਕੀ ਛਾ ਜਾਏਗੀ ਜਹਾਂ ਮੇਂ
ਅਗਰ ਯਹੀ ਰੌਸ਼ਨੀ ਰਹੇਗੀ।

ਇਹ ਗੱਲ ਦੋ ਤੇ ਦੋ ਚਾਰ ਵਾਂਗ ਸਹੀ ਹੈ ਕਿ ਅਸਾਂ ਮਜ਼ਹਬੀ ਕਸ਼ਮਕਸ਼ ਨੂੰ ਵਧਾ ਕੇ ਆਪਣੀ ਇਹ ਜ਼ਿੰਦਗੀ ਆਪ ਹੀ ਦੁਖੀ ਬਣਾ ਲਈ ਹੈ। ਜਿਹੜੀਆਂ ਗੱਲਾਂ ਅਸੀਂ ਆਪਣੀ ਜਹਾਲਤ ਜਾਂ ਚਾਲਾਕ ਬੰਦਿਆਂ ਦੀ ਉਕਸਾਹਟ ਜਾਂ ਆਪਣੀ ਖੁਦਗਰਜ਼ੀ ਦੀ ਵਜ੍ਹਾ ਨਾਲ ਜਾਣ ਬੁਝ ਕੇ ਕਰਦੇ ਹਾਂ ਉਸ ਦਾ ਨਾਮ ਮਜ਼ਹਬ ਰੱਖ ਲਿਆ ਏ। ਇਸੇ ਤਰ੍ਹਾਂ ਇਹ ਹੀ ਨਹੀਂ ਕਿ ਆਪਣੇ ਆਪ ਨੂੰ ਇਖ਼ਲਾਕੀ ਤੌਰ ਤੇ ਥੱਲੇ ਡੇਗ ਲੈਂਦੇ ਹਾਂ ਬਲਕਿ ਅਸਲੀ ਮਜ਼ਹਬ ਦੇ ਨਾਮ ਨੂੰ ਵੀ ਬਦਨਾਮ ਕਰਦੇ ਹਾਂ।

ਮਜ਼ਹਬ ਉਹ ਸਾਫ-ਸੁਥਰਾ ਗੁਰ ਹੈ ਜਿਹੜਾ ਸਾਨੂੰ ਆਪੋ ਵਿਚ ਮੁਹਬਤ ਅਤੇ ਆਸ਼ਨਾਈ ਸਿਖਾਂਦਾ ਹੈ। ਸਾਨੂੰ ਖ਼ਲਕਤ ਖ਼ੁਦਾ ਨਾਲ ਨੇਕ ਵਰਤਾਓ ਕਰਨਾ ਸਿਖਾਉਂਦਾ ਹੈ। ਸਾਨੂੰ ਆਪਣੇ ਮਾਲਕ ਈਸ਼ਵਰ ਨਾਲ ਦਿਲੀ-ਰਿਸ਼ਤਾ ਪੈਦਾ ਕਰਨ ਦਾ ਰਸਤਾ ਦੱਸਦਾ ਹੈ। ਸਾਨੂੰ ਪੁਰ-ਅਮਨ ਜ਼ਿੰਦਗੀ ਬਸਰ ਕਰਨ ਦੀ ਸਿਖਿਆ ਦੇਂਦਾ ਹੈ। ਅਸੀਂ ਇਸਨੂੰ ਖੁਦਗਰਜ਼ੀ ਅਤੇ ਹਿਮਾਕਤ ਨਾਲ ਇਸ ਹੱਦ ਤਕ ਬਦਨਾਮ ਕਰ ਦਿੱਤਾ ਏ ਕਿ ਅੱਜ ਕਲ੍ਹ ਕਈ ਸੁਸਾਇਟੀਆਂ ਵਿਚ ਇਸ ਤੇ ਵਤੰਡਾਵਾਦ ਹੁੰਦਾ ਏ। ਬਹਿਸ ਹੀ ਨਹੀਂ, ਲੜਾਈ ਝਗੜਿਆਂ ਤਕ ਨੌਬਤ ਪਹੁੰਚ ਜਾਂਦੀ ਏ। ਕਈਆਂ ਸਜਨਾਂ ਨੂੰ ਇਹ ਵੀ ਆਖਦਿਆਂ ਸੁਣਿਆ ਗਿਆ ਹੈ ਕਿ ਮਜ਼ਹਬ ਦੀ ਹੁਣ ਦੁਨੀਆ ਵਿਚ ਕੀ ਲੋੜ ਏ?

ਇਸ ਦਾ ਕਾਰਨ ਇਕੋ ਇਕ ਇਹ ਹੈ ਕਿ ਮਜ਼ਹਬ ਦੇ ਝੂਠੇ ਪੈਰੋਕਾਰਾਂ ਦੀਆਂ ਬੁਰੀਆਂ ਕਰਤੂਤਾਂ ਨੂੰ ਵੇਖ ਕੇ ਲੋਕ ਇਸ ਤੋਂ ਨਫਰਤ ਕਰਨ ਲੱਗ ਪਏ ਹਨ। ਕਹਿੰਦੇ ਹਨ ਕਿ ਜੇਕਰ ਅੱਜ ਕਲ ਦੁਨੀਆਂ ਵਿਚੋਂ ਮਜ਼ਹਬ ਖ਼ਤਮ ਕਰ ਦਿੱਤਾ ਜਾਏ ਤਾਂ ਮੌਜੂਦਾ ਤਲਖੀ ਤੇ ਝਗੜੇ ਮੁਕ ਸਕਦੇ ਹਨ। ਇਸ ਵਿਚ ਜਿਤਨੀ ਮਹਾਂ ਦੇ ਦਾਣੇ ਤੇ ਸਫੈਦੀ ਏ, ਉਤਨਾ ਵੀ ਸੱਚ ਨਹੀਂ, ਭਾਵ ਬਿਲਕੁਲ ਹੀ ਝੂਠ ਹੈ ਅਤੇ ਉਹਨਾਂ ਦੀ ਇਹ ਕੋਸ਼ਿਸ਼ ਵੀ ਫਜ਼ੂਲ ਹੈ। ਉਹਨਾਂ ਦਾ ਇਹ ਨੁਸਖਾ ਵੀ ਗਲਤ ਹੈ। ਇਹ ਖਿਆਲ ਵੀ ਬੇਬੁਨਿਆਦ ਹੈ। ਇਸ ਸਮੇਂ ਜਿਹੜਾ ਆਦਮੀ ਕਟੜ ਮਜ਼ਹਬੀ ਹੈ ਉਹ ਤੰਗ-ਦਿਲੀ ਤੇ ਤੁਅਸੱਬ ਦਾ ਸ਼ਿਕਾਰ ਹੋ ਗਿਆ ਹੈ, ਉਸ ਦਾ ਨੁਕਤਾ-ਨਿਗਾਹ ਬੜਾ ਤੰਗ ਹੈ। ਉਹ ਸਮਝਦਾ ਹੈ ਕਿ ਜਿਸ ਐਨਕ ਨਾਲ ਮੈਂ ਦੇਖਦਾ ਹਾਂ ਉਹ ਹੀ ਦੁਨੀਆਂ ਨੂੰ ਠੀਕ ਤੌਰ ਤੇ ਦੇਖਣ ਦੇ ਕਾਬਲ ਹੈ। ਹੋਰ ਸਭ ਅੰਨ੍ਹੇ ਹੀ ਹਨ। ਉਹ ਦੂਸਰਿਆਂ ਦੀ ਚੰਗੀ ਗੱਲ ਵੀ ਆਪਣੀ ਤੰਗ-ਦਿਲੀ ਦੇ ਪ੍ਰਭਾਵ ਨਾਲ ਮੰਨਣ ਨੂੰ ਤਿਆਰ ਨਹੀਂ ਹੁੰਦਾ। ਏਥੇ ਹੀ ਨਹੀਂ ਜਦੋਂ ਕੋਈ ਇਖਤਲਾਫ ਦਾ ਮੌਕਾ ਮਿਲਦਾ ਹੈ ਉਹ ਦੂਜਿਆਂ ਦੇ ਨੁਕਤਾ ਨਿਗਾਹ ਨੂੰ ਸੁਨਣਾ ਤਾਂ ਇਕ ਪਾਸੇ, ਆਪਣੀ ਝੂਠੀ ਜ਼ਿਦ ਤੇ ਅੜੇ ਰਹਿਣਾ ਮਜ਼ਹਬ ਦੀ ਬੜੀ ਸੇਵਾ ਸਮਝਦਾ ਹੈ। ਉਹ ਸਮਝਦਾ ਹੈ ਕਿ ਅਸਲ ਮਜ਼ਹਬ ਦੂਸਰਿਆਂ ਨਾਲ ਮੁਖ਼ਾਲਫ਼ਤ ਰੱਖਣਾ ਹੀ ਹੈ। ਏਸ ਤਰ੍ਹਾਂ ਏਥੋਂ ਹੀ ਬਦਅਮਨੀ ਦੀ ਸ਼ੁਰੂਆਤ ਹੁੰਦੀ ਏ।

ਬਦਕਿਸਮਤੀ ਨਾਲ ਪਹਿਲਾਂ ਤਾਂ ਧਾਰਮਕ ਤਾਲੀਮ ਦੀ ਬੜੀ ਕਮੀ ਹੈ, ਦੂਜੇ ਮਜ਼ਹਬ ਦੀ ਅਸਲੀਅਤ ਤੋਂ ਵੀ ਵਾਂਝੇ ਹਨ। ਇਸ ਵਜ੍ਹਾ ਨਾਲ ਏਸ ਕਿਸਮ ਤੇ ਤੰਗ-ਦਿਲ ਇਨਸਾਨ ਬੇਇਲਮ ਤੇ ਜਾਹਲ ਲੋਕਾਂ ਵਿਚ ਆਪਣੀ ਤੰਗ ਦਿਲੀ ਦੇ ਖਿਆਲਾਤ ਫੈਲਾਣ ਵਿਚ ਕਾਮਯਾਬ ਹੋ ਜਾਂਦੇ ਹਨ। ਬਦਅਮਨੀ ਦੀ ਅੱਗ ਭੜਕ ਉਠਦੀ ਹੈ। ਇਹਦੇ ਭੈੜੇ ਅਸਰਾਂ ਦਾ ਖਮਿਆਜ਼ਾ ਸਾਰੇ ਹੀ ਭਲੇ ਬੁਰੇ ਬੰਦਿਆਂ ਨੂੰ ਭੁਗਤਨਾ ਪੈਂਦਾ ਹੈ।

ਪੰਜਾਬੀ ਵਿਚ ਇਹ ਗੱਲ ਆਮ ਮਸ਼ਹੂਰ ਏ ਕਿ ... ਗਾਈਆਂ ਦੇ ਇਕੱਠ ਵਿਚ ਇਕ ਹੀ ਸਾਹਨ ਆ ਜਾਵੇ ਤਾਂ ਸਾਰੀਆਂ ਗਾਈਆਂ ਵਿਚ ਬਦਅਮਨੀ ਫੈਲਾ ਦੇਂਦਾ ਏ।

ਮਜ਼ਹਬ ਦਰਅਸਲ ਨਾ ਤੰਗ-ਦਿਲੀ ਅਤੇ ਨਾ ਹੀ ਨਫਰਤ ਕਰਨੀ ਸਿਖਾਂਦਾ ਏ। ਬਲਕਿ ਉਹ ਤਾਂ ਪਿਆਰ ਤੇ ਖੁਸ਼ਗਵਾਰ ਸ਼ਬਦ ਸਿਖਾਂਦਾ ਏ। ਪ੍ਰੇਮ ਦੇ ਸੁੰਦਰ ਗੀਤ ਸੁਣਾਉਂਦਾ ਏ। ਅੱਜ ਕਲ੍ਹ ਦੀ ਬਦਅਮਨੀ ਉਹਨਾਂ ਲੋਕਾਂ ਦੀ ਹੀ ਕਾਢ ਏ ਜਿਨ੍ਹਾਂ ਦਾ ਹਲਵਾ-ਮੰਡਾ ਇਕ ਦੂਜੇ ਦੀ ਮੁਖਾਲਫਤ ਦੇ ਨਾਲ ਹੀ ਚਲਦਾ ਏ। ਇਸ ਤਰ੍ਹਾਂ ਦੀ ਫੈਲਾਈ ਹੋਈ ਮੁਖਾਲਫਤ ਦਾ ਅਸਰ ਨੇੜੇ ਹੀ ਨਹੀਂ ਬਲਕਿ ਬਹੁਤ ਦੂਰ ਤਕ ਮਾਰ ਕਰਦਾ ਏ।

ਅੱਜ ਕਲ੍ਹ ਜਹਾਲਤ ਤੇ ਖ਼ੁਦਗਰਜ਼ੀ ਹੀ ਨਹੀਂ ਬਲਕਿ ਸੈਂਕੜੇ ਹਜ਼ਾਰਾਂ ਸ਼ੈਤਾਨ ਦੇ ਲਿਬਾਸ ਵਿਚ ਬਦਅਮਨੀ ਫੈਲਾਉਣ ਦੇ ਆਹਰ ਵਿਚ ਲੱਗੇ ਹੋਏ ਹਨ। ਇਹਨਾਂ ਸ਼ੈਤਾਨੀ ਦੇ ਰੂਪ ਵਿਚ ਭੱਦਰ ਪੁਰਸ਼ਾਂ ਦੀ ਕਿਰਪਾ ਨਾਲ ਸਾਡਾ ਦੇਸ ਤਬਾਹ ਨਾ ਹੋਏ ਤਾਂ ਕੀ ਹੋਏ? ਨਾਮ-ਨਿਹਾਦ ਲੀਡਰ ਅਪਣੇ ਹਲਵੇ-ਮੰਡੇ ਨੂੰ ਹੀ ਬਰਕਰਾਰ ਰੱਖਣ ਲਈ ਮਜ਼ਹਬ ਰੂਪ ਨੂੰ ਗਲਤ ਢੰਗ ਨਾਲ ਪੇਸ਼ ਕਰ ਕੇ ਫਸਾਦ ਕਰਾਉਣ ਵਿਚ ਜੁਟੇ ਰਹਿੰਦੇ ਹਨ।

ਆਪ ਵੱਖਰੇ ਦੇ ਵੱਖਰੇ ਹੀ ਰਹਿੰਦੇ ਹਨ ਲੋਕਾਂ ਨੂੰ ਪਰਚਾਰ ਕਰਦੇ ਹਨ ਕਿ ਵੇਖਣਾ ਕਿਤੇ ਹੌਸਲਾ ਨਾ ਹਾਰ ਜਾਣਾ, ਕੌਮੀ ਸ਼ਾਨ ਵਿਚ ਫਰਕ ਨਾ ਔਣ ਦੇਣਾ। ਮਜ਼ਹਬ ਦੀ ਆਨ ਨੂੰ ਵੱਟਾ ਨਾ ਲੱਗੇ। ਇਸ ਤਰ੍ਹਾਂ ਦਾ ਗੁਮਰਾਹਕੁਨ ਪ੍ਰਾਪੇਗੰਡਾ ਕਰ ਕੇ ਲੋਕਾਂ ਦੇ ਜਜ਼ਬਾਤ ਭੜਕਾ ਕੇ ਜਦੋਂ ਖੂਨ-ਖਰਾਬੇ ਦਾ ਕੰਮ ਸ਼ੁਰੂ ਹੋ ਜਾਂਦਾ ਹੈ ਤਾਂ ਉਕਸਾਉਣ ਵਾਲੇ ਖੁਦ ਦੁੰਮ ਦਬਾ ਕੇ ਅਲਗ ਹੋ ਜਾਂਦੇ ਹਨ। ਇਹ ਲੋਕ ਫਿਰਕਿਆਂ ਵਿਚ ਇਹ ਕਹਿੰਦੇ ਹਨ ਕਿ ਹਿੰਦੂ ਧਰਮ ਦੀ ਕਿਸ਼ਤੀ ਡੁੱਬ ਰਹੀ ਏ, ਇਸਲਾਮ ਖਤਰੇ ਵਿਚ ਹੈ, ਸਿੱਖੀ ਤੇ ਕੁਹਾੜਾ ਚਲ ਰਿਹਾ ਏ। ਪੰਜਾਬੀ ਦੀ ਇਕ ਬਹੁਤ ਮਸ਼ਹੂਰ ਕਹਾਵਤ ਏ ਕਿ "ਭੂਸ ਵਿਚ ਤੀਲੀ ਸੁਟ, ਮਜ਼ਾ ਲੈ ਦੂਰ ਖੜ੍ਹੀ।" ਇਹਨਾਂ ਭੱਦਰ ਪੁਰਸ਼ਾਂ ਦਾ ਇਹ ਹੀ ਕੰਮ ਹੈ।

ਮੌਜੂਦਾ ਬਦਅਮਨੀ ਫੈਲਾਉਣ ਦੀਆਂ ਦੋ ਹੀ ਗੱਲਾਂ ਹਨ— ਇਕ ਲੋਕਾਂ ਦਾ ਮਜ਼ਹਬ ਦੀ ਅਸਲੀਅਤ ਤੋਂ ਵਾਕਫ਼ ਨਾ ਹੋਣਾ, ਦੂਜੇ ਖੁਦਗਰਜ਼ ਲੋਕਾਂ ਦੀ ਖੁਦਗਰਜ਼ੀ। ਇਹ ਲੋਕ ਲੋਕਾਂ ਦੀ ਜਹਾਲਤ ਦਾ ਬੜਾ ਫਾਇਦਾ ਉਠਾਉਂਦੇ ਹਨ। ਇਹਨਾਂ ਨੂੰ ਨਾ ਦੇਸ ਨਾਲ, ਨਾ ਧਰਮ ਨਾਲ, ਨਾ ਮਜ਼ਹਬ ਨਾਲ ਅਤੇ ਨਾ ਹੀ ਇਨਸਾਨੀਅਤ ਨਾਲ ਕੋਈ ਵਾਸਤਾ ਏ ਬਿਨਾ ਅਪਨੀ ਖੁਦਗਰਜ਼ੀ ਤੋਂ।

ਉਕਸਾਹਟ ਦਾ ਅਸਰ ਹੋਵੇ ਵੀ ਤਾਂ ਮਿੱਟੀ ਅਤੇ ਰੇਤ ਵਿਚ, ਸ਼ੀਸ਼ੇ ਤੇ ਕੰਵਲ ਫੁਲ ਤੇ ਨਹੀਂ ਠਹਿਰ ਸਕਦਾ। ਜੇਕਰ ਸਾਨੂੰ ਮਜ਼ਹਬ ਦੀ ਅਸਲੀਅਤ ਦਾ ਪਤਾ ਲੱਗ ਜਾਏ ਕਿ ਮਜ਼ਹਬ ਇਕ ਦੂਜੇ ਤੇ ਭਰੋਸਾ ਕਰਨਾ, ਪਿਆਰ ਮੁਹੱਬਤ ਕਰਨਾ ਹੈ, ਦਿਲ ਸਾਫ ਕਰਨਾ ਹੈ ਤਾਂ ਕਿਸੇ ਤੇ ਬੁਰਾ ਅਸਰ ਨਹੀਂ ਹੋ ਸਕਦਾ। ਅਸੀਂ ਇਸ ਤਰ੍ਹਾਂ ਦੇ ਘਟ ਅਕਲ ਵਾਲੇ ਬਣ ਗਏ ਹੋਏ ਹਾਂ, ਜਿਸ ਤਰ੍ਹਾਂ ਇਕ ਸ਼ੇਰ ਆਪਣਾ ਹੀ ਪਰਛਾਵਾਂ ਖੂਹ ਵਿਚ ਵੇਖ ਉਸ ਨੂੰ ਅਪਨਾ ਦੁਸ਼ਮਣ ਸਮਝ ਉਸ ਤੇ ਹਮਲਾ ਕਰਦਾ ਹੈ ਤਾਂ ਆਪ ਹੀ ਨਾਸ ਹੋ ਜਾਂਦਾ ਏ :

*ਗੁਰ ਬਿਨ ਭਰਮ ਲਗ ਭੂਸਿਉ*
*ਭੇਦ ਲਹੇ ਬਿਨ ਸੁਆਨ॥*
*ਕੇਹਰ ਬਪੜਾਈ ਨਿਰਖ ਪਰਯੋ ਕੂਪ ਅਗਿਆਨ॥*

ਇਹ ਸਾਰਾ ਕੌਤਕ ਗੁਰੂ ਹੁਕਮ ਦੁਆਰਾ ਮਜ਼ਹਬ ਨੂੰ ਨਾ ਸਮਝਣ ਕਰਕੇ ਹੀ ਵਾਪਰਿਆ। ਮਜ਼ਹਬ ਵਿਚ ਕੋਈ ਨੁਕਸ ਨਹੀਂ, ਨਾ ਕੋਈ ਕਮੀ ਏਂ, ਇਹ ਤਾਂ ਸਾਡੀ ਅਪਣੀ ਹੀ ਭੁੱਲ ਹੈ। ਜੇਕਰ ਇਹਨਾਂ ਕਮਜ਼ੋਰੀਆਂ ਨੂੰ ਦੂਰ ਕਰ ਲਈਏ ਤਾਂ ਕੋਈ ਦੁਖ ਨਹੀਂ, ਸੁਖ ਹੀ ਸੁਖ ਹੈ। ਲੋਕਾਂ ਨੂੰ ਮਜ਼ਹਬ ਦੀ ਹਕੀਕਤ ਤੋਂ ਜਾਣੂ ਕਰਾਣਾ ਚਾਹੀਦਾ ਏ। ਸੱਚਾ ਮਜ਼ਹਬ ਤਾਂ ਸਭ ਦਾ ਸਾਂਝਾ ਇਕੋ ਹੀ ਹੈ

ਗੁਲ ਹਾਏ ਰੰਗਾ ਰੰਗ ਸੇ ਹੈਂ ਜ਼ੀਨਤੇ ਚਮਨ।
ਐ ਜ਼ੌਕ ਇਸ ਜਹਾਂ ਕੋ ਹੈ ਜ਼ੇਬ ਇਖ਼ਤਲਾਫ਼ ਸੇ।

ਬਾਗ ਵਿਚ ਕਈ ਤਰ੍ਹਾਂ ਦੇ ਫੁੱਲ, ਕਈ ਰੰਗਾਂ ਦੇ ਹੁੰਦੇ ਹਨ। ਉਹ ਸਾਰਿਆਂ ਕਿਸਮਾਂ ਦੇ ਫੁੱਲ ਮਿਲਾ ਕੇ ਹੀ ਬਗੀਚਾ ਬਣਦਾ ਹੈ। ਅਜ ਕਲ੍ਹ ਸਾਡਾ ਹਾਲ ਉਨ੍ਹਾਂ ਚਾਰ ਅੰਨ੍ਹਿਆਂ ਵਰਗਾ ਹੈ ਜਿਹੜੇ ਹਾਥੀ ਵੇਖਣ ਗਏ ਸਨ। ਇਕ ਨੇ ਹਾਥੀ ਦੀ ਲੱਤ ਫੜ ਕੇ ਕਿਹਾ ਕਿ ਥੰਮ੍ਹ ਵਰਗਾ ਏ। ਦੂਜੇ ਨੇ ਕੰਨ ਫੜ ਕੇ ਕਿਹਾ ਛੱਜ ਵਰਗਾ ਏ। ਤੀਸਰੇ ਨੇ ਪੂਛ ਫੜ ਕੇ ਕਿਹਾ ਰੱਸੇ ਵਰਗਾ ਏ। ਚੌਥੇ ਨੇ ਦੰਦ ਫੜ ਕੇ ਕਿਹਾ ਦਰਖਤ ਦੀ ਟਹਿਣੀ ਵਰਗਾ ਏ। ਇਹ ਗੱਲਾਂ ਕਰ ਇਕ ਦੂਜੇ ਨੂੰ ਝੂਠਾ ਕਰ ਆਪਸੀ ਲੜਾਈ ਤਕ ਨੌਬਤ ਪਹੁੰਚ ਗਈ। ਸਾਡੀ ਵੀ ਅੱਜ ਕਲ੍ਹ ਕੁਝ ਏਸੇ ਤਰ੍ਹਾਂ ਦੀ ਹੀ ਹਾਲਤ ਹੋ ਗਈ ਏ। ਅਸਲੀਅਤ ਤੋਂ ਨਾ ਜਾਣੂ ਹੋਣ ਕਰਕੇ ਹੀ ਇਹ ਹਾਲਤ ਹੁੰਦੀ ਏ। ਸੱਚੀ ਗੱਲ ਤਾਂ ਇਹ ਹੈ ਕਿ ਹਰ ਇਕ ਇਨਸਾਨ ਨੂੰ ਮਜ਼ਹਬ ਦੀ ਅਸਲੀਅਤ ਤੋਂ ਜਾਣੂ ਹੋਣਾ ਚਾਹੀਦਾ ਹੈ। ਆਪਣੀਆਂ ਆਪਣੀਆਂ ਅੱਖਾਂ ਤੋਂ ਤੰਗ-ਨਜ਼ਰੀਏ ਦੀਆਂ ਐਨਕਾਂ ਉਤਾਰ ਕੇ ਇਕ ਦੂਜੇ ਦੇ ਧਰਮ ਗਰੰਥਾਂ ਨੂੰ ਪੜ੍ਹ ਕੇ ਵੇਖੀਏ, ਫੇਰ ਵੇਦ, ਆਦਿ ਸ੍ਰੀ ਗਰੰਥ ਸਾਹਿਬ, ਸ਼ਾਸਤਰ, ਅੰਜੀਲ, ਕੁਰਾਨ ਵਗੈਰਾ ਦੀ ਤਾਲੀਮ ਵਿਚ ਕੋਈ ਫਰਕ ਨਹੀਂ। ਜਦੋਂ ਤਕ ਅਸੀਂ ਧਰਮ, ਮਜ਼ਹਬ ਦੀ ਅਸਲੀਅਤ ਨਾ ਸਮਝਾਂਗੇ, ਭਾਵੇਂ ਅਸੀਂ ਕਿਤਨਾ ਹੀ ਪਰਚਾਰ ਕਰੀਏ ਦਿਲ ਦੀ ਗੰਦਗੀ ਤੋਂ ਛੁਟਕਾਰਾ ਨਹੀਂ ਪਾ ਸਕਦੇ। ਜ਼ਬਾਨ ਤੇ ਕੁਝ ਹੋਰ, ਦਿਲ ਵਿਚ ਕੁਝ ਹੋਰ ਹੋਣ ਕਰਕੇ ਦਿਲ ਦਾ ਸ਼ੀਸ਼ਾ ਸਾਫ ਨਹੀਂ ਹੋ ਸਕਦਾ।

*ਜਿਨ ਮਨ ਹੋਰ ਮੁਖ ਹੋਰ ਸੇ ਕਾਂਢੇ ਕਚਿਆ।*

*ਮਨ ਮਾਹਿ ਹੋਰ ਅਰ, ਮੁਖ ਮਾਹਿ ਹੋਰ, ਪਰਮ ਪਖੰਡੀ*
*ਨਖ ਸ਼ਿਖ ਲਉ ਫਰੇਬੀ ਹੈ।*

ਆਖਣ ਨੂੰ ਤਾਂ ਆਖਦੇ ਹਨ ਅਸੀਂ ਇਕ ਹਾਂ, ਪਰ
*ਕਹਿਨੇ ਕੋ ਤੋ ਕਹਿਤਾ ਹੈ ਕੋਈ ਗੈਰ ਨਹੀਂ।*
*ਪਰ ਦਿਲ ਮੇ ਮੇਰੇ ਅਪਨਾ ਪਰਾਯਾ ਨਹੀਂ ਜਾਤਾ।*

ਸਾਡਾ ਦਿਲ-ਰੂਪੀ ਸ਼ੀਸ਼ਾ ਤਦ ਸਾਫ ਹੋਵੇਗਾ ਜਦੋਂ ਅਸੀਂ ਧਰਮ ਤੇ ਮਜ਼ਹਬ ਦੀ ਅਸਲੀਅਤ ਨੂੰ ਸਮਝ ਲਵਾਂਗੇ। ਫੇਰ ਸਾਡੀ ਅਵਸਥਾ ਇਹ ਹੋ ਜਾਏਗੀ ਜੋ ਗੁਰਬਾਣੀ ਅਤੇ ਧਰਮ ਗਰੰਥਾਂ ਵਿਚ ਲਿਖੀ ਹੈ।

ਧਰਮ ਗਰੰਥ ਵਿਚੋਂ ਕੁਝ ਹਵਾਲੇ :—

— *ਜਮੀਂ ਜਮਾਂ ਕੇ ਬਿਖੇ ਸਮਸਤ ਏਕ ਜੋਤ ਹੈ।*
*ਨ ਬਾਢ ਹੈ ਨ ਘਾਟ ਹੈ ਨ ਘਾਟ ਬਾਢ ਹੋਤ ਹੈ।*
*—ਦਸਮ ਗ੍ਰੰਥ*

— *ਸਭ ਮਹਿ ਜੋਤਿ ਜੋਤ ਹੈ ਸੋਇ।*

ਤਿਸ ਦੇ ਚਾਨਣ ਸਭ ਮਹਿ ਚਾਨਣ ਹੋਇ।
— ਖ਼ਾਕ ਨੂਰ ਕਰਦੰ ਆਲਮ ਦੁਨੀਆਇ।
ਅਸਮਾਨ ਜਿਮੀ ਦਰਖ਼ਤ
ਆਬ ਪੈਦਾਇਸ਼ ਖ਼ੁਦਾਇ।

— ਮ: ੫ ਪੰਨਾ ੭੨੩

— ਨ ਕੋ ਮੇਰਾ ਦੁਸ਼ਮਨ ਰਹਿਆ
ਨ ਹਮ ਕਿਸਕੇ ਬੈਰਾਈ।
ਬ੍ਰਹਮ ਪਸਾਰ ਪਸਾਰਿਓ ਭੀਤਰ
ਸਤਿਗੁਰ ਸੋਝੀ ਪਾਈ।
— ਸਭ ਕੋ ਮੀਤ ਹਮ ਅਪਨਾ ਕੀਨਾ
ਹਮ ਸਭਨਾ ਕੇ ਸਾਜਨ।
ਦੂਰ ਪਸਾਰਿਓ ਮਨ ਨਾ ਬਿਰਹਾ
ਤਾਂ ਮੇਲ ਲੀਓ ਮੇਰੇ ਰਾਜਨ।

—ਧਨਾਸਰੀ ਮਹਲਾ ੫

— ਜਬ ਕਿਸੀ ਕੋ ਏਹ ਜਾਨਸ ਮੰਦਾ।
ਤਬ ਸਗਲੇ ਇਸ ਮੇਲਹਿ ਫੰਦਾ॥
— ਮੇਰ ਤੇਰ ਜਬ ਇਨਹ ਚੁਕਾਈ॥
ਤਾਂਤੇ ਇਸ ਸੰਗ ਨਹੀਂ ਬੈਰਾਈ॥
ਜਬ ਇਨ ਕਿਛ ਕਰ ਜਾਨੇ ਭੇਦਾ॥
ਤਬ ਤੇ ਦੂਖ ਦੰਡ ਅਰ ਖੇਦਾ॥
ਜਬ ਇਸ ਏਕੋ ਏਕੀ ਬੂਝਿਆ॥
ਤਬ ਤੇ ਇਸ ਨੂੰ ਸਭ ਕਿਛ ਸੂਝਿਆ।

—ਗਉੜੀ ਅਸਟਪਦੀਆਂ

— ਦਖਨ ਦੇਸ ਹਰੀ ਕਾ ਬਾਸਾ,
ਪਛਮ ਅਲਹੁ ਮੁਕਾਮਾ।
ਦਿਲ ਮਹਿ ਖੋਜ ਦਿਲੇ ਦਿਲ ਖੋਜਹੁ
ਏਹੀ ਠੌਰ ਮੁਕਾਮਾ
— ਬਿਨ ਤਨ ਮਹੀਪ ਜਲ ਥਲ ਮਹਾਨ,
ਜਹਿ ਤਹਿ ਪ੍ਰਮੋਹ ਕਰੁਣਾ ਨਿਧਾਨ।
ਜਗਮਗਤ ਤੇਜ ਪੂਰਨ ਪ੍ਰਤਾਪ
ਅੰਬਰ ਜਮੀਨ ਇਹ ਜਪਤ ਜਾਪ॥

(ਅਕਾਲ ਉਸਤਤ)

— ਰਹਥੋ ਜੋਗਮ ਜਲ ਥਲ ਮਹਿ ਰਾਮ,
ਇਤੁ ਊਤ ਦੂਹੂੰ ਲੋਕਨ ਬਿਸਰਾਮ,
ਸਰਬ ਚਰਾਚਰ ਮੋਹਿ ਹਰਿ ਵਯਾਪੇ,
ਤੀਨਹੁ ਕਾਲ ਵਿਖੇ ਥਿਰ ਆਪੇ।
ਤੀਨ ਲੋਕ ਪਤਿ ਮਹਿਦ ਮਹਾਨਾ,
ਅਵਰਨ ਥੈਬਤ ਜਾਸ ਸਮਾਨਾ।
ਲਘੁ ਪਾਂਹਨ ਮਹਿ ਕਲਪਹੂੰ ਸੋਈ;
ਪ੍ਰਭ ਪ੍ਰਸੰਨ ਤੁਮ ਪਰ ਕਿਮ ਹੋਈ।

—ਸੂਰਜ ਪ੍ਰਕਾਸ਼ ਰਾਸਿ ੩- ਅ- ੩੦॥

— ਯੋ ਜਾਨਾਤਿ ਬ੍ਰਹਮ ਸਰਬ ਵਿਆਪੀ ਸਨਾਤਨਮ
ਕਿੰ ਅਸਤ੍ਰਮੇਧੰ ਸਰਵ ਬ੍ਰਹਮਾਤਿ ਜਾਨਤਾ॥

—ਮਹਾਨਿਰਵਾਨ ਤੰਤ੍ਰ ੪-੧੩-

(ਭਾਵ— ਜਿਹੜਾ ਇਹ ਜਾਣਦਾ ਏ ਕਿ ਪ੍ਰਮਾਤਮਾ ਹਰ ਜਗ੍ਹਾ ਹੈ, ਉਹ ਸਾਰੇ ਥਾਂ ਭਗਵਾਨ ਨੂੰ ਵੇਖਣ ਵਾਲੇ ਕਿਸੇ ਨਾਲ ਨਫਰਤ ਨਹੀਂ ਕਰ ਸਕਦਾ।)

— ਏਕੰ ਜਾਚੋ ਤਿਰਥਹੁ ਤਿਧਾਵਿਭਵਾਤੀ।

—ਅਥਰਵੇਦ

(ਭਾਵ— ਨੂਰ ਇਕੋ ਹੀ ਹੈ, ਪਰ ਵੱਖਰਾ ਵੱਖਰਾ ਸਾਰਿਆਂ 'ਚ ਰਵਿਆ ਹੋਇਆ ਹੈ।)

—ਸ. ਓਤਾ ਪਰੋਤਸ਼ਚ ਵਿਭੂ ਪ੍ਰਜਾਸੂ॥

—ਯਜੁਰਵੇਦ

(ਭਾਵ-ਉਹ ਹਰ ਥਾਂ ਹਾਜ਼ਰ-ਨਾਜ਼ਰ ਪ੍ਰਮੇਸ਼ਰ ਸਾਰੀ ਕਾਇਨਾਤ ਵਿਚ ਚੰਗੀ ਤਰ੍ਹਾਂ ਸਮਾ ਰਿਹਾ ਹੈ।)

—ਪ੍ਰਤਯਮ ਯਜਨਾਮਤਿਸ਼ਟਤਿ ਸਰਵਤੋ ਸੁਖਾ।

—ਯਜੁਰਵੇਦ

(ਭਾਵ—ਹਰ ਪਾਸੇ ਉਸੇ ਪ੍ਰਮਾਤਮਾ ਦਾ ਜਲਵਾ ਹੈ ਤੇ ਉਹ ਹੀ ਸਭ ਵਿਚ ਮੌਜੂਦ ਹੈ।)

ਮੁਸਲਮਾਨ ਦਾ ਵੀ ਇਹ ਹੀ ਅਕੀਦਾ ਹੈ—ਕੀ ਅਸੀਂ ਨਹੀਂ ਜਾਨਦੇ ਕਿ ਸਿਰਫ ਖ਼ੁਦਾ ਦੀ ਜ਼ਮੀਨ ਤੇ ਆਸਮਾਨ ਸਲਾਮਤ ਹੈ ਇਹ ਸਾਰੀ ਸ੍ਰਿਸ਼ਟੀ ਅੱਲ੍ਹਾ ਤਾਆਲਾ ਦੀ ਮਲਕੀਅਤ ਹੈ ਜੋ ਵੀ ਅਸਮਾਨ ਜ਼ਮੀਨ ਸਭ ਉਸ ਦੇ ਚਰਣਾਂ ਵਿਚ ਝੁਕਦੀ ਹੈ "ਖ਼ੁਦਾਵੰਦ ਤੋਂ ਕੋਈ ਚੀਜ਼ ਵੀ ਛੁਪੀ ਹੋਈ ਨਹੀਂ—ਨਾ ਜ਼ਮੀਨ ਤੇ ਨਾ ਅਸਮਾਨ ਤੇ।"

ਜਦੋਂ ਤਕ ਅਸੀਂ ਸਭ ਵਿਚ ਭਗਵਾਨ ਨਾ ਵੇਖਾਂਗੇ, ਜੋ ਗੁਰੂ ਜੀ ਦਾ ਹੁਕਮ ਹੈ ਕਿ "ਘਟਿ ਘਟਿ ਮਹਿ ਹਰਿ ਜੂ ਬਸੈ ਸੰਤਨ ਕਹਿਉ ਪੁਕਾਰ", ਤਦ ਤਕ ਸਾਡਾ ਹਿਰਦਾ ਸ਼ੁਧ ਨਹੀਂ ਹੋ ਸਕਦਾ। ਆਖਰ ਸਾਡੀ ਇਹ ਹੀ ਹਾਲਤ ਰਹੇਗੀ—

ਸਫਾਈ ਹੋ ਰਹੀ ਹੈਂ ਜਿਤਨੀ
ਦਿਲ ਉਤਨੇ ਹੀ ਹੋ ਰਹੇ ਹੈ ਮੈਲੇ
ਤਾਰੀਕੀ ਛਾ ਜਾਏਗੀ ਜਹਾਂ ਮੇਂ
ਅਗਰ ਯਹੀ ਰੌਸ਼ਨੀ ਰਹੇਗੀ।

# "ਗਾਉ ਗਾਉ ਰੀ ਦੁਲਹਨੀ"

*—ਗੁਰੂ ਬਚਨ ਸਿੰਘ ਨਾਮਧਾਰੀ*

ਭਗਤੀ ਮਾਰਗ ਦੇ ਸਾਧਕ ਲਈ, ਉਹ ਖਿਣ ਪਰਮ ਆਹਲਾਦਕ ਹੁੰਦੇ, ਜਦੋਂ ਉਹ ਆਪ, ਜੀਵਾਤਮਾ-ਪ੍ਰਮਾਤਮਾ ਦੇ ਮਿਲਨ ਦਾ ਗਵਾਹ ਹੁੰਦੈ। ਆਕਾਸ਼ ਵਿਚ ਜਿਵੇਂ, ਨਖਤਰ-ਮੰਡਲ ਦਾ ਦੁਰਲਭ ਨਜ਼ਾਰਾ....ਬ੍ਰਹਿਮੰਡ ਦੇ ਦੋ ਗ੍ਰਿਹਾਂ ਦਾ ਮਿਲਨ ਹੋ ਰਿਹਾ ਹੋਵੇ ਅਤੇ ਦੁਨੀਆਂ ਦੇ ਭੂ-ਵਿਗਿਆਨੀ...ਸੰਸਾਰ ਦੇ ਸਾਰੇ ਖਗੋਲਵਿਦ ਸ਼ਕਤੀਸ਼ਾਲੀ ਦੂਰਬੀਨਾਂ ਤੇ ਉਸ ਅਦੁਤੀ ਨਜ਼ਾਰੇ ਨੂੰ ਨਿਹਾਰ ਰਹੇ ਹੋਣ।... ਪ੍ਰਾਣ ਅਤੇ ਪ੍ਰਮੇਸ਼ਵਰ ਦਾ ਮਿਲਨ,...ਐਸੇ ਸੈਂਕੜੇ ਨਜ਼ਾਰਿਆਂ ਤੋਂ ਵੱਧ ਰੋਮਾਂਚਕਾਰੀ ਹੁੰਦੇ...ਹਜ਼ਾਰ-ਹਜ਼ਾਰ ਗੰਗਾ-ਸਾਗਰ ਤੋਂ ਵਧ ਆਨੰਦਦਾਇਕ ਹੁੰਦੇ। ਭਗਤ ਕਬੀਰ ਜੀ ਦੇ ਜੀਵਨ ਵਿਚ ਜਦੋਂ ਮਿਲਨ ਦੀ ਇਹ ਦੁਰਲਭ ਘੜੀ ਆਈ ਤਾਂ ਆਤਮਾ ਦੀ ਆਹਲਾਦਕਤਾ ਪੂਰਨ ਸਵੈਛੰਦਤਾ ਨਾਲ ਗੀਤ ਬਣ ਕੇ ਫੁੱਟੀ-

ਗਾਉ-ਗਾਉ ਰੀ ਦੁਲਹਨੀ-ਮੰਗਲਚਾਰਾ
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥ (ਪੰ-੪੮੨)

ਭਗਤੀ ਦੀ ਪ੍ਰਾਕਾਸ਼ਠਾ ਤੇ...ਸਾਧਨਾ ਦੀ ਸੰਪੂਰਨਤਾ ਤੇ, ਸੰਗੀਤ ਦਾ ਸਿਰਜਨ ਹੁੰਦੈ।

ਮਹਾਂਰਿਸ਼ੀ ਕਪਿਲ ਕਹਿੰਦੇ ਹਨ, "ਜਦੋਂ ਮਨੁੱਖ ਦੀਆਂ ਦਸੇ ਇੰਦ੍ਰੀਆਂ ਸ਼ਾਂਤ ਹੋ ਕੇ ਚੇਤਨ ਵਿਚ ਅਤੇ ਚੇਤਨ (ਸੁਰਤ) ਪ੍ਰਭੂਸੱਤਾ (ਸ਼ਬਦ) ਵਿਚ ਸਮਾਹਿਤ ਹੋ ਰਹੀ ਹੋਵੇ, ਉਸ ਪਰਮ ਮੌਨ 'ਚੋਂ....ਜੀਅ ਦੀ ਸਮਗ੍ਰਤਾ ਤੋਂ, ਪ੍ਰਾਰਥਣਾਂ ਦਾ...ਉਸਤਤ ਦਾ...ਉਮਾਹ ਦਾ ਜਿਹੜਾ ਸੁਰ ਸ੍ਰਿਜਤ ਹੁੰਦੈ, ... ਉਹ ਸੱਤ ਹੁੰਦੇ... ਉਹ ਸ਼ਿਵ ਹੁੰਦੇ... ਉਹ ਸੁੰਦਰ ਹੁੰਦੇ...ਉਹ ਸੰਗੀਤ ਹੁੰਦੈ।

ਧਰਮ ਸ਼ਾਸਤਰੀਆਂ ਨੇ, ਜੀਵ-ਬ੍ਰਹਮ ਮਿਲਨ ਲਈ ਸਮਰਪਤ ਸਾਧਨਾਂ ਨੂੰ "ਯੋਗ" ਕਿਹਾ ਅਤੇ ਇਸ ਮੰਤਵ ਸਿੱਧੀ ਲਈ ਕਈ ਮਾਰਗ ਲੱਭ ਲਏ; ਗਿਆਨਯੋਗ, ਭਗਤੀਯੋਗ, ਕਰਮਯੋਗ, ਸਾਖਯਯੋਗ ਆਦਿ। ਪਰ ਆਧਿਆਤਮ ਚਿੰਤਕ ਕਹਿੰਦੇ ਹਨ, ਗੁਰੂ ਨਾਨਕ ਨੇ ਕੋਈ ਜੋਗ ਨਹੀਂ ਕੀਤਾ, ਪ੍ਰਾਣਾਯਾਮ ਨਹੀਂ ਕੀਤਾ, ਜਲਧਾਰਾ ਨਹੀਂ ਕੀਤੀ, ਹਠਯੋਗ ਨਹੀਂ...ਕਠਿਨ ਤਪ ਨਹੀਂ-ਜੱਪ ਨਹੀਂ! ਗੁਰੂ ਨਾਨਕ ਨੇ ਤਾਂ ਗਾਇਐ... ਇਤਨੀ ਤਨਮੈਤਾ ਨਾਲ...ਇਤਨੀ ਸੰਪੂਰਣਤਾ ਨਾਲ...ਇਤਨੀ ਸਮਗ੍ਰਤਾ ਨਾਲ ਇਤਨੀ ਗਹਿਰਾਈ 'ਚੋਂ ਗਾਇਐ, ਕਿ ਗੁਰੂ ਨਾਨਕ ਦਾ ਗਾਣ ਹੀ ਭਗਤੀ ਬਣ ਗਈ... ਗੁਰੂ ਨਾਨਕ ਦਾ ਗੀਤ ਹੀ ਯੋਗ ਬਣ ਗਇਆ।

"ਜੋਗ ਬਨਿਆ ਤੇਰਾ ਕੀਰਤਨ ਗਾਈ॥"

ਗੁਰੂ ਨਾਨਕ ਨੇ ਚਾਰ ਉਦਾਸੀਆਂ ਰਾਹੀਂ, ਸੰਸਾਰ ਦੀ ਯਾਤਰਾ ਕੀਤੀ। ਇਸ ਦੁਰਲਭ ਦੇਸ਼ਾਰਟਨ ਦੇ ਮਾਰਗ ਵਿਚ ਕਈ ਮੰਦੇ ਵੀ ਮਿਲੇ, ਚੰਗੇ ਵੀ ਮਿਲੇ... ਦੁਰਗਮ ਪਹਾੜਾਂ ਨੂੰ ਟੱਪੇ, ਗਹਿਰੀ ਘਾਟੀਆਂ 'ਚੋਂ ਲੰਘੇ। ਹਰ ਥਾਂ ਤੇ ਮਰਦਾਨੇ ਦੀ ਰਬਾਬ ਦੀਆਂ ਝੰਕ੍ਰਿਤ ਤਾਰਾਂ ਦੇ ਬੋਲ ਅਤੇ ਸੁਰਬੱਧ ਗੁਰੂ ਨਾਨਕ ਦਾ ਸ਼ਬਦ ਸੰਗੀਤ ਗੂੰਜਦਾ ਰਿਹਾ... ਮਨੁੱਖ ਮਾਤਰ ਦੀ ਆਤਮਕ ਅਤੇ ਸਮਾਜਕ ਵਿਕਾਸਸ਼ੀਲਤਾ ਦੇ ਨਵੇਂ ਆਯਾਮ ਲੱਭਦਾ ਰਿਹਾ। ਗੁਰੂ ਨਾਨਕ ਦੀ ਰਾਗ-ਨਾਦ ਦੀ ਇਹ ਗੀਤ ਪ੍ਰੰਪਰਾ ਬਣ ਗੁਰੂਦਰ ਗੁਰੂ ਤੁਰਦੀ ਰਹੀ। ਰਾਗਬੱਧ, ਸੰਪੂਰਨ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਸੰਕਲਨ, ਸਿੱਖ ਵਿਰਸੇ ਦੀ ਸਰਵ ਸੁੰਦਰ ਅਤੇ ਸ੍ਰਿਸ਼ਟੀ ਦੀ ਦੁਰਲਭ ਸੌਗਾਤ ਹੈ।

ਸੰਨ ੧੭੦੮, ਦਸਮ ਪਾਤਸ਼ਾਹ ਦੇ ਨਦੇੜ ਕੌਤਕ ਤੋਂ ਬਾਦ ਦਾ ਸਮਾਂ, ਸਿੱਖ-ਸਮਾਜ ਲਈ ਅਤਿ ਸੰਕਟਪੂਰਨ ਸਮਾਂ ਸੀ। ਜ਼ਕਰੀਆ ਖਾਨ, ਮੱਸਾ ਰੰਗੜ ਜਾਂ ਮੀਰ ਮਨੂ ਜਿਹੀ ਮੁਗਲੀਆ ਬਰਬਰਤਾ ਨੇ ਸਿੱਖਾਂ ਤੇ ਜ਼ੁਲਮ ਅਤੇ ਤਸ਼ਦਦ ਦੀ ਇੰਤਹਾ ਬਰਸਾ ਦਿੱਤੀ-ਸਿੱਖ ਵਿਰਸੇ ਦੀਆਂ ਕਈ ਬੇਸ਼ਕੀਮਤੀ-ਧਰੋਹਰਾਂ ਦੇ ਨਾਲ-ਨਾਲ ਸੰਗੀਤ ਦੀ ਸਮ੍ਰਿਧ ਪ੍ਰੰਪਰਾ ਵੀ ਖਿੰਡ-ਪੁੰਡ ਗਈ। ਸੰਨ ੧੮੫੭ ਵਿਚ (ਸੰਤ) ਖਾਲਸੇ ਦੀ ਪੁਨਰ ਸਿਰਜਨਾ ਦੇ ਨਾਲ ਹੀ ਗੁਰੂ-ਪ੍ਰੰਪਰਾ ਅਤੇ ਸਿੱਖ ਵਿਰਸੇ ਦੀਆਂ ਭੁੱਲੀਆਂ-ਵਿਸਰੀਆਂ ਕਈ ਸ਼ੁਭ ਪ੍ਰੰਪਰਾਵਾਂ ਨੂੰ ਪੁਨਰਗਤੀਸ਼ੀਲ ਕੀਤਾ। ਪੁਰਾਣੀਆਂ ਰਹੁ ਰੀਤਾਂ ਅਤੇ ਕਦਰਾਂ ਕੀਮਤਾਂ ਦੀ ਪੁਨਰਬਹਾਲੀ ਦੇ ਨਾਲ ਹੀ, ਲੱਭ-ਲੱਭ ਕੇ ਸਾਫ ਸਫਾਈ ਕਰਕੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਇਆ ਅਤੇ ਗੁਰਬਾਣੀ ਰੂਪ ਵਿਚ ਸਾਜ਼, ਸੁਰ ਅਤੇ ਸੰਗੀਤ ਦੀ ਕਲਕਲ ਸ਼ਬਦ-ਸਰਿਤਾ ਪੁਨਹ ਪ੍ਰਵਾਹਿਤ ਹੋਈ।

ਸੰਨ ੧੯੨੮ ਵਿਚ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ "ਨਾਮਧਾਰੀ ਵਿਦਿਆਲਾ" ਸ੍ਰੀ ਭੈਣੀ ਸਾਹਿਬ 'ਚੋਂ ਬਾਕਾਇਦਾ ਸ਼ਾਸਤਰੀ ਅਤੇ ਪੁਰਾਤਨ ਸੰਗੀਤ ਦੀ ਯੋਜਨਾਬੱਧ ਸੰਭਾਲ ਆਰੰਭ ਕੀਤੀ। ਨਵੇਂ ਸੰਗੀਤ ਦੇ ਸਿਖਿਆਰਥੀ ਇਸ ਵਿਦਿਆਲੇ 'ਚ ਸੰਗੀਤ-ਸਿਖਿਆ ਲੈਣ ਲੱਗੇ। ਪਟਿਆਲੇ ਵਾਲੇ ਭਾਈ ਗੱਜਾ ਸਿੰਘ ਜੀ ਦੇ ਸ਼ਾਗਿਰਦ ਭਾਈ ਮਸਤਾਨ ਸਿੰਘ ਤੋਂ ਦਿਲਰੁਬਾ ਵਜਾਣ ਅਤੇ ਸੰਗੀਤ ਦੀ ਬਾਦਸੂਤਰ ਸਿਖਿਆ ਆਪ ਲਈ ਅਤੇ ਫੇਰ, ਨਾਮੀ-ਗਿਰਾਮੀ ਸੰਗੀਤ ਵਿਸ਼ਾਰਦਾਂ ਲਈ ਤਾਂ ਭੈਣੀ ਜਿਵੇਂ ਸ਼ਾਸਤ੍ਰੀਯ ਸੰਗੀਤ ਦਾ ਸੰਗਮ ਸਥਲ ਬਣ ਗਿਆ। ਰਾਗ, ਤਾਲ, ਗਾਇਨ ਪਰੰਪਰਾ ਅਤੇ ਸ਼ਬਦ ਦੀਆਂ ਬੰਦਸ਼ਾਂ ਸੰਭਾਲਨ ਦਾ, ਇਹ ਪਹਿਲਾ ਸਾਰਥਕ ਯਤਨ ਸੀ। ਉਸਤਾਦ ਭਾਈ ਹਰਨਾਮ ਸਿੰਘ ਚਵਿੰਡਾ, ਜ਼ਿਲਾ ਅੰਮ੍ਰਿਤਸਰ ਦੇ ਮਰਿਆਦਾ ਬੱਧ ਗੌਰਾਂਗ ਕਲਾਕਾਰ ਨੇ ਲੋਕ-ਸੰਗੀਤ ਦੀਵਾਨਾਂ ਨੂੰ ਨਿਵੇਕਲੀ ਗਾਇਨ ਦਿਸ਼ਾ ਦਿੱਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲੋਕ-ਸੰਗੀਤ ਦੀਆਂ ਧੁਨਾਂ ਤੋਂ ਵਖਰਿਆਂ,

ਪੁਰਾਤਨ ਗਾਇਨ ਸ਼ੈਲੀ ਨੂੰ ਤਰਜੀਹ ਦਿੱਤੀ। ਪੂਰਬਲੇ ਰਬਾਬੀ ਘਰਾਨਿਆਂ 'ਚੋਂ ਭਾਈ ਦਿੱਤੂ, ਭਾਈ ਕਿਰਪਾਲ ਸਿੰਘ, ਭਾਈ ਕਾਲੂ, ਭਾਈ ਲਾਲ, ਭਾਈ ਤਾਬਾ, ਭਾਈ ਨਸੀਰ ਆਦਿ ਗੁਣੀ ਕੀਰਤਨੀਆਂ ਤੋਂ ਬੱਚਿਆਂ ਵਿਚ ਪੁਰਾਤਨ ਸ਼ਬਦ ਰੀਤਾਂ ਨੂੰ ਪ੍ਰਚੱਲਤ ਕੀਤਾ। ਉਸਤਾਦ ਹਰਨਾਮ ਸਿੰਘ ਜੀ ਦੀ ਇਹ ਇੱਛਾ ਰਹਿੰਦੀ ਕਿ ਸ੍ਰੀ ਭੈਣੀ ਸਾਹਿਬ, ਵਿਦਿਆਲਾ ਦੇ ਬੱਚੇ, ਥਾਂ-ਥਾਂ ਹੋਣ ਵਾਲੇ ਸੰਗੀਤ ਸੰਮੇਲਨਾਂ ਵਿਚ ਸਫ਼ਲਤਾ ਦੇ ਸਿਖਰ ਤੱਕ ਪੁੱਜਣ। ਸੰਨ ੧੯੩੨ ਵਿਚ, ਇਸ ਵਿਦਿਆਲੇ ਨੂੰ ਬਜ਼ੁਰਗ ਉਸਤਾਦ ਉਧੋ ਖਾਂ ਅਤੇ ਇਹਨਾਂ ਦੇ ਵੱਡੇ ਪੁੱਤਰ ਉਸਤਾਦ ਰਹੀਮ ਬਖਸ਼, ਅਤੇ ਸੰਗੀਤ ਦੇ ਤਤਕਾਲੀਨ ਮਹਾਂਰਥੀਆਂ ਦੀ ਮੌਜੂਦਗੀ ਵਿਚ ਸ੍ਰੀ ਭੈਣੀ ਸਾਹਿਬ ਗਾਇਨ-ਵਾਦਨ ਦੀ ਕਲਾ ਨਿਰੰਤਰ ਨਿੱਖਰਦੀ ਗਈ।

ਸੰਗੀਤ-ਵਿਧਾ ਵਿਚ ਪਾਰੰਗਤ ਹੋ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਗੱਦੀ ਨਸ਼ੀਨੀ, ਸੰਨ ੧੯੫੯ ਤੋਂ ਸੰਗੀਤ ਦਾ ਨਵਾਂ ਸੱਤਰ ਆਰੰਭ ਕੀਤਾ। ਦੁਨੀਆਂ ਦੇ ਚੁਨਿੰਦੇ ਸੰਗੀਤਕਾਰਾਂ-ਫਨਕਾਰਾਂ ਲਈ ਸ੍ਰੀ ਭੈਣੀ ਸਾਹਿਬ ਸੰਗੀਤ ਪ੍ਰੇਮੀਆਂ ਦਾ ਕਾਅਬਾ ਬਣ ਪ੍ਰਤਿਸ਼ਠਤ ਹੋਇਆ। ਸੰਗੀਤ ਕਲਾ ਜਗਤ ਦੇ ਕਈ ਧੁਰੰਧਰ ਪੁਰੋਧਾ, ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ ਖਾਂ, ਪੰਡਤ ਰਾਮ ਨਾਰਾਇਣ, ਪੰਡਤ ਹਰੀ ਪ੍ਰਸਾਦ ਚੌਰਸੀਆ, ਪੰਡਤ ਕਿਸ਼ਨ ਮਹਾਰਾਜ, ਪੰਡਤ ਬਿਰਜੂ ਮਹਾਰਾਜ, ਉਸਤਾਦ ਅੱਲਾ ਰੱਖਾ, ਪੰਡਤ ਸਾਮਤਾ ਪ੍ਰਸਾਦ, ਉਸਤਾਦ ਬਿਸਮਿਲਾ ਖਾਂ, ਉਸਤਾਦ ਪਿਆਰਾ ਸਿੰਘ, ਪੰਡਤ ਰਾਜਨ-ਸਾਜਨ ਮਿਸ਼ਰਾ ਬੰਧੂ, ਪੰਡਤ ਗੋਪਾਲ ਕ੍ਰਿਸ਼ਨ... ਸੰਗੀਤ ਦੇ ਮਰਮੱਗ ਪ੍ਰਤੀਭਾਵਾਂ ਕੋਲ ਬੱਚਿਆਂ ਨੂੰ ਭੇਜ ਸਾਜ਼ ਅਤੇ ਆਵਾਜ਼ ਦੇ ਗੁਰਸਿੱਖੀ ਵਿਰਸੇ ਨੂੰ ਸੰਸਾਰ ਦੇ ਸਿਖਰ ਤੱਕ ਪੁਚਾਇਆ।

ਡਾ. ਤਾਰਨ ਸਿੰਘ ਲਿਖਦੇ ਹਨ, "ਪੰਜਾਬੀ ਯੂਨੀਵਰਸਿਟੀ ਪਟਿਆਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਰੀਤਾਂ ਰੀਕਾਰਡ ਕਰਨ ਦੀ ਇਕ ਯੋਜਨਾ ਉਲੀਕੀ। ਯੋਜਨਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਰੀਤਾਂ ਪਹਿਲਾਂ ਟੇਪ ਰੀਕਾਰਡ ਕੀਤੀਆਂ ਜਾਣ ਅਤੇ ਫੇਰ ਉਨ੍ਹਾਂ ਦੀ ਨੋਟੇਸ਼ਨ ਕਰਾਈ ਜਾਏ। ਗੱਲ ੨੦ਵੀਂ ਸਦੀ ਦੇ ਸਤਵੇਂ ਦਹਾਕੇ ਦੀ ਹੈ। ਇਸ ਮੰਤਵ ਲਈ, ਕਈ ਰਾਗੀਆਂ ਪਾਸੋਂ ਪੁਰਾਤਨ ਰੀਤਾਂ ਦੀ ਰੀਕਾਰਡਿੰਗ ਕੀਤੀ ਗਈ, ਜਿਵੇਂ ਕਿ ਭਾਈ ਪ੍ਰਤਾਪ ਸਿੰਘ ਰਾਗੀ ਸੀਸਗੰਜ ਦਿੱਲੀ, ਭਾਈ ਸਮੁੰਦ ਸਿੰਘ ਭਾਈ ਧਰਮ ਸਿੰਘ ਜ਼ਖਮੀ, ਭਾਈ ਸਾਧੂ ਸਿੰਘ ਆਦਿ। ਪਤਾ ਲੱਗਾ ਕਿ ਸਤਿਗੁਰ ਜਗਜੀਤ ਸਿੰਘ ਅਤੇ ਬਾਬਾ ਬੀਰ ਸਿੰਘ ਜੀ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਰੀਤਾਂ ਦਾ ਖਜ਼ਾਨਾ ਸਾਂਭਿਆ ਹੋਇਆ ਹੈ। ਇਸ ਸੰਬੰਧ ਵਿਚ ਮੈਂ ਤੇ ਮੇਰੇ ਸਾਥੀ ਬਲਕਾਰ ਸਿੰਘ, ਨਾਲ ਦਿੱਲੀ, ਸੇਠ ਤਰਲੋਕ ਸਿੰਘ ਦੀ ਕੋਠੀ, ਸਤਿਗੁਰ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਤੋਂ ਬਹੁਤ ਸਾਰੀਆਂ ਪੁਰਾਤਨ ਰੀਤਾਂ ਦੀ ਰੀਕਾਰਡਿੰਗ ਕਰਵਾਈ...ਤਸੱਲੀ ਹੋ ਗਈ।

*("ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ"- ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ-ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ, ਪਟਿਆਲਾ)।*

ਉਸਤਾਦ ਅਮਜਦ ਅਲੀ ਖਾਂ ਨੇ ਲਿਖਿਆ ਹੈ-"ਖੰਡ ਮਾਤਰਾ ਵਿਚ ਤਾਲ ਅਤੇ ਲੈਅ ਦਾ ਸਿਰਜਨ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਸੰਸਾਰ ਨੂੰ ਅਦੁਤੀ ਦੇਣ ਹੈ। ਸਵਾ ਚੌਦਾਂ ਮਾਤਰਾ ਦਾ ਤਾਲ, ਪੌਣੇ ਪੰਦਰਾਂ ਮਾਤਰਾ ਦਾ ਤਾਲ ਅਤੇ ਸਾਢੇ ਸੋਲਾਂ ਮਾਤਰਾ ਦਾ ਤਾਲ, ਸੰਗੀਤ ਖੇਤਰ ਵਿਚ ਨਵਾਂ ਆਵਿਸ਼ਕਾਰ ਹੈ। ਇਕ ਵਾਰ ਸੰਨ ੧੯੭੭ ਵਿਚ, ਕਲਕਤੇ ਦੀ ਬਹੁਤ ਵੱਡੀ ਸੰਗੀਤ ਕਾਨਫਰੰਸ, ਸੁਰੇਸ਼ ਸੰਗੀਤ ਸੰਸਦ ਵਿਚ ਸਤਿਗੁਰੂ ਜੀ ਦੀ ਬਣਾਈ ਸਵਾ ਚੋਦਾਂ ਮਾਤਰਾ ਦੀ ਤਾਲ ਤੇ ਬੰਦਿਸ਼ ਬਣਾ ਕੇ ਪੇਸ਼ ਕੀਤੀ ਤਾੜੀਆਂ ਨਾਲ ਹਾਲ ਗੂੰਜ ਉਠਿਆ।"

*(ਵਰਿਆਮ ਸਤਿਗੁਰੂ ਜਗਜੀਤ ਸਿੰਘ ਅੰਕ ੧੯੭੮)*

ਸੰਨ ੧੯੮੦ ਵਿਚ ਡਾਲਟਨ ਗੰਜ ਦੇ ਸੇਠ ਅਮਰ ਸਿੰਘ ਜੀ ਦੀ, ਅਹਿਮਦਾਬਾਦ ਕਪੜੇ ਦੀ ਗੱਦੀ 'ਆਨੰਦ ਕਲਾਥ ਮਾਰਕੇਟ' ਵਿਚ, ਉਦਘਾਟਨ ਅਵਸਰ ਤੇ ਹਜ਼ੂਰ ਪਾਤਸ਼ਾਹ ਵਿਸ਼ੇਸ਼ ਤੌਰ ਤੇ ਦਰਸ਼ਨ ਦਿੱਤੇ। ਸਬਬ ਨਾਲ ਮੈਂ, ਸ਼ਰਣਪਾਲ ਸਿੰਘ (ਲਾਟ ਜੀ) ਅਤੇ ਪਵਿੱਤਰ ਸਿੰਘ ਵੀ ਰਾਤੋ-ਰਾਤ ਬੰਬਈ ਤੋਂ ਅਹਿਮਦਾਬਾਦ ਪੁੱਜੇ। ਉਦਘਾਟਨ ਤੋਂ ਬਾਦ, ਗੱਦੀ ਤੇ ਹੀ ਅਰਾਮ ਕਰਦਿਆਂ ਪਾਤਸ਼ਾਹ ਨੇ ਫਰਮਾਇਆ, "ਮੇਰਾ ਜੀ ਕਰਦੈਂ, ਚੰਗੇ ਪੱਧਰ ਤੇ ਸੰਗੀਤ ਸੰਮੇਲਨ ਕਰਵਾਇਆ ਜਾਏ।" ਉਦੋਂ ਅਹਿਮਦਾਬਾਦ ਜਿਹੇ ਅਨਜਾਣੇ ਸ਼ਹਿਰ ਵਿਖੇ, ਜਿਥੇ ਇਕ ਘਰ ਵੀ ਹੋਰ ਨਾਮਧਾਰੀਆਂ ਦਾ ਨਾ ਮਿਲਿਆ, ਸਾਥੀਆਂ ਸਹਿਯੋਗੀਆਂ ਦੇ ਲੋੜੀਂਦੇ ਸਾਥ ਤੋਂ ਬਗੈਰ, ਵੱਡ ਪੱਧਰੀ ਸੰਗੀਤ ਸੰਮੇਲਨ ਦਾ ਆਯੋਜਨ ਨਾ ਹੋ ਸਕਿਆ। ਹੁਣ ਤਕਰੀਬਨ ੨੮ ਸਾਲ ਤੋਂ ਹੁਕਮ ਪਾਲਨਾ ਨਾ ਕਰ ਸਕਣ ਦਾ ਦੋਸ਼ ਝੇਲ ਰਹੇ ਸੇਠ ਅਮਰ ਸਿੰਘ ਦੀ ਇੱਛਾ ਨੂੰ ਪਰਵਾਨ ਚੜ੍ਹਾਉਣ ਲਈ ਇਨਾਂ ਦੇ ਸਾਹਿਬਜ਼ਾਦਿਆਂ ਅਤੇ ਸਵਰਗੀ ਸੇਠ ਕਿਰਪਾਲ ਸਿੰਘ ਦੇ ਸਾਹਿਬਜ਼ਾਦਿਆਂ ਨੇ ਮਿਲ ਕੇ ੧੭ ਅਤੇ ੧੮ ਮਈ ੨੦੦੮ ਨੂੰ ਚੰਡੀਗੜ੍ਹ ਸ਼ਹਿਰ ਦੇ ਮੁੱਖ ਸਥਾਨ ਭਾਰਗਵ ਆਡੀਟੋਰੀਅਮ (ਪੀ. ਜੀ. ਆਈ) ਵਿਖੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਤੋਂ ਪ੍ਰਵਾਨਗੀ ਲੈ ਕੇ ਤੁਰੀਂ, ਸੰਗੀਤ-ਸਰਿਤਾ ਦਾ ਸੁਆਗਤ ਅਤੇ ਅਜੋਕੇ ਸੰਸਾਰ ਨੂੰ ਨਾਮਧਾਰੀ ਰਹੁ ਰੀਤਾਂ ਅਤੇ ਸੰਗੀਤਮਈ, ਸਵੱਛ ਜੀਵਨਸ਼ੈਲੀ ਦਾ ਪਰੀਚੈ ਕਰਵਾਉਣ ਲਈ ਵੱਡ ਪੱਧਰੀ ਸੰਗੀਤ ਸੰਮੇਲਨ ਦਾ ਸਫਲਤਾਪੂਰਣ ਆਯੋਜਨ ਕੀਤਾ ਹੈ। ਸਤਿਗੁਰ ਹੋਰਨਾਂ ਨੂੰ ਵੀ, ਰੱਬ ਅਤੇ ਰੂਹ ਦੀ ਇਸ ਖੁਰਾਕ ਨੂੰ ਵਿਕਸਤ ਕਰਨ ਲਈ ਸਦਪ੍ਰੇਰਤ ਕਰਨ।

*ਆਰ. ੫੪. ਫੇਜ਼. ੮ ਬੀ. ਮੋਹਾਲੀ*
੯੮੧੪੮੦੧੦੧੫

# 'ਵਿਰਾਸਤ ਫਾਊਂਡੇਸ਼ਨ' ਵੱਲੋਂ ਸੰਗੀਤ ਦਾ ਪ੍ਰੋਗਰਾਮ

ਸਰੀ:- ਭਾਰਤੀ ਕਲਾਸੀਕਲ ਸੰਗੀਤ ਦੀ ਪਰੰਪਰਾ ਨੂੰ ਕਾਇਮ ਰੱਖਣ ਵਾਲੇ ਕਲਾਕਾਰਾਂ ਦੀ ਸਾਧਨਾ ਦਾ ਰੰਗ ਉਦੋਂ ਭਲੀ-ਭਾਂਤ ਨਜ਼ਰੀਂ ਆ ਰਿਹਾ ਸੀ ਜਦੋਂ ਉਨ੍ਹਾਂ ਵ'ਲੋਂ ਛੇੜੀਆਂ ਕਲਾਸੀਕਲ ਵੋਕਲ ਸੰਗੀਤ ਦੀਆਂ ਧੁਨਾਂ 'ਤੇ ਮੰਤਰ ਮੁਗਧ ਹੋਏ ਸਰੋਤੇ ਕਿਸੇ ਆਨੰਦ ਅਵਸਥਾ ਵਿਚ ਪਹੁੰਚ ਗਏ ਲਗਦੇ ਸਨ ।

"ਵਿਰਾਸਤ ਫਾਊਂਡੇਸ਼ਨ" ਵੱਲੋਂ ੧ ਜੂਨ ਐਤਵਾਰ ਵਾਲੇ ਦਿਨ ਇਥੋਂ ਦੇ 'ਪੈਨੋਰਾਮਾ ਰਿੱਜ ਸੈਕੰਡਰੀ ਸਕੂਲ' ਦੇ ਸੁੰਦਰ ਥੀਏਟਰ ਦੀ ਸਟੇਜ 'ਤੇ ਕਰਵਾਏ ਗਏ ਇਸ ਕਲਾਸੀਕਲ ਸੰਗੀਤ ਪ੍ਰੋਗਰਾਮ ਦਾ ਆਲਮ ਇਹ ਸੀ ਕਿ ਕਈ ਘੰਟੇ ਚੱਲੇ ਇਸ ਪ੍ਰੋਗਰਾਮ ਵਿਚ ਦਰਸ਼ਕ ਸਾਹ ਰੋਕ ਕੇ ਬੈਠੇ ਰਹੇ। ਪ੍ਰਬੰਧਕਾਂ ਨੇ ਸਾਰੇ ਮਹੌਲ ਨੂੰ ਸੰਗੀਤਮਈ ਬਣਾਉਣ ਲਈ ਸਟੇਜ ਦੀ ਸਜਾਵਟ ਬਹੁਤ ਹੀ ਰੂਹਦਾਰੀ ਨਾਲ ਕੀਤੀ ਹੋਈ ਸੀ। ਹਾਲ ਦੇ ਬਾਹਰ ਪੇਸ਼ਕਾਰ ਕਲਾਕਾਰਾਂ ਅਤੇ ਹੋਰ ਸੰਗੀਤਕਾਰਾਂ ਦੀਆਂ ਮਿਆਰੀ ਸੰਗੀਤ ਦੀਆਂ ਸੀ. ਡੀਜ਼ ਅਤੇ ਪੰਜਾਬੀ ਦੀਆਂ ਪੁਸਤਕਾਂ ਖੂਬਸੂਰਤ ਢੰਗ ਨਾਲ ਸਜਾਈਆਂ ਹੋਈਆ ਸਨ। ਹਾਲ ਵਿਚ ਪ੍ਰਵੇਸ਼ ਕਰਦਿਆਂ ਹੀ ਸਟੇਜ ਦੀ ਸਾਰੀ ਸਜ ਧਜ ਤੇ ਹੋਰ ਖੂਬਸੂਰਤੀ ਨੂੰ ਦੇਖ ਕੇ ਮਨ ਸ਼ਾਂਤ ਹੋ ਗਿਆ। ਕਲਾਸੀਕਲ ਸੰਗੀਤ ਦੀਆਂ ਖੂਬਸੂਰਤ ਧੁਨਾਂ ਦੀ ਮਿਠਾਸ ਨੇ ਪੂਰੇ ਵਾਤਾਵਰਨ ਵਿਚ ਰਸ ਘੋਲ ਦਿੱਤਾ ਸੀ।

ਪ੍ਰੋਗਰਾਮ ਦੇ ਸ਼ੁਰੂ 'ਚ 'ਵਿਰਾਸਤ ਫਾਊਂਡੇਸ਼ਨ' ਦੇ ਪ੍ਰਧਾਨ ਸ੍ਰੀ ਭੁਪਿੰਦਰ ਮੱਲ੍ਹੀ ਨੇ ਸਭ ਦਾ ਸਵਾਗਤ ਕਰਦਿਆਂ 'ਜੀ ਆਇਆਂ' ਕਿਹਾ ਤੇ ਟੀ ਵੀ ਹੋਸਟ ਤੇਜਿੰਦਰ ਸਿੰਘ ਨੇ ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸੰਭਾਲਦਿਆਂ ਉੱਘੇ ਪੰਜਾਬੀ ਲੇਖਕ ਸ੍ਰੀ ਹਰਭਜਨ ਸਿੰਘ ਬੈਂਸ ਅਤੇ ਵੈਨਕੂਵਰ 'ਚ ਲੰਮੇ ਅਰਸੇ ਤੋਂ ਸੰਗੀਤ ਦਾ ਚਿਰਾਗ ਰੌਸ਼ਨ ਕਰ ਰਹੇ ਸ੍ਰੀ ਬਲਵੀਰ ਸਿੰਘ ਭੰਗੂ ਨੂੰ ਸਟੇਜ 'ਤੇ ਸ਼ਮ੍ਹਾ ਰੌਸ਼ਨ ਕਰਨ ਦਾ ਸੱਦਾ ਦਿੱਤਾ । ਭੁਪਿੰਦਰ ਮੱਲ੍ਹੀ ਤੇ ਰਣਜੀਤ ਕਲਸੀ ਹੁਰਾਂ ਨੇ ਉਨ੍ਹਾਂ ਦੀ ਸਟੇਜ ਤਕ ਅਗਵਾਈ ਕੀਤੀ।

ਖੂਬਸੂਰਤ ਅੰਦਾਜ਼ ਵਿਚ ਮੰਚ ਸੰਚਾਲਨ ਕਰਦਿਆਂ ਤੇਜਿੰਦਰ ਸਿੰਘ ਨੇ ਭੈਣੀ ਸਾਹਿਬ ਪੰਜਾਬ ਤੋਂ ਉੱਘੇ ਵੋਕਲਿਸਟ ਮੋਹਨ ਸਿੰਘ ਨੂੰ ਸੱਦਾ ਦਿੱਤਾ ਜਿਨ੍ਹਾਂ ਨੇ ਸਟੇਜ 'ਤੇ ਆ ਕੇ ਆਪਣੇ ਫਨ ਦਾ ਐਸਾ ਮੁਜ਼ਾਹਰਾ ਕੀਤਾ ਕਿ ਦਰਸ਼ਕ ਇਕਸੁਰ ਹੋਏ ਕਿਤੇ ਗੁਆਚ ਗਏ ਲਗਦੇ ਸਨ ।

ਮੋਹਨ ਸਿੰਘ ਨੇ ਯਮਨ ਰਾਗ ਵਿਚ ਬੜਾ ਖਿਆਲ, ਛੋਟਾ ਖਿਆਲ ਅਤੇ ਤਰਾਨਾ ਪੇਸ਼ ਕਰ ਕੇ ਸੁਰਾਂ ਦੀ ਬਰਸਾਤ ਕੀਤੀ । ਗਲੇ 'ਚੋਂ ਲੱਗ ਰਹੀਆਂ ਖੂਬਸੂਰਤ ਅੰਦਾਜ਼ ਦੀਆਂ ਮੁਰਕੀਆਂ ਤੋਂ ਸਹਿਜੇ ਹੀ ਉਨ੍ਹਾਂ ਦੀ ਸੰਗੀਤ ਸਾਧਨਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਸੀ ।

ਉਨ੍ਹਾਂ ਵੱਲੋਂ ਮਾਲਕੌਂਸ ਰਾਗ ਵਿਚ ਛੇੜੀ ਪੰਜਾਬੀ ਬੰਦਿਸ਼ "ਯਾ ਰ'ਬਾ ਮੇਰੀ ਬੇੜੀ ਨੂੰ ਪਾਰ ਲੰਘਾ" ਵੀ ਜਿਵੇਂ ਉਨ੍ਹਾਂ ਦੀ ਕਲਾ ਦਾ ਕਮਾਲ ਹੀ ਸੀ ਤੇ ਫੇਰ ਮਿਸ਼ਰ ਖਮਾਜ ਵਿਚ ਠੁਮਰੀ ਦਾ ਅੰਗ ਵੀ ਸੁਣਨ ਤੇ ਮਾਣਨ ਵਾਲਾ ਹੀ ਸੀ ।

ਕੁਝ ਵਕਫ਼ੇ ਬਾਅਦ ਸਟੇਜ 'ਤੇ ਮੌਜੂਦ ਸਨ ਭਾਰਤ ਦੇ ਮਸ਼ਹੂਰ ਬੰਸਰੀ ਵਾਦਕ ਪੰਡਿਤ ਰੌਨੂੰ ਮਜੂਮਦਾਰ ਜੀ, ਜਿਨ੍ਹਾਂ ਦੀਆਂ ਉਂਗਲਾਂ ਦੇ ਪੋਟੇ ਬੰਸਰੀ ਦੇ ਸੁਰਾਂ 'ਤੇ ਇਸ ਤਰ੍ਹਾਂ ਥਿਰਕ ਰਹੇ ਸਨ ਜਿਵੇਂ ਸ਼ਾਂਤ ਖੜ੍ਹੇ ਪਾਣੀ 'ਚ ਕਿਸੇ ਵ'ਲੋਂ ਮਾਰੇ ਕੰਕਰ ਕਾਰਨ ਲਹਿਰਾਂ ਦਾ ਤੂਫਾਨ ਉੱਠ ਖੜ੍ਹਾ ਹੋਇਆ ਹੋਵੇ ਤੇ ਉਨ੍ਹਾਂ ਸੰਗੀਤਕ ਲਹਿਰਾਂ ਦੀਆਂ ਧੁਨਾਂ ਪੂਰੇ ਚੌਗਿਰਦੇ ਵਿਚ ਫੈਲ ਗਈਆਂ ਹੋਣ ।

ਪੰਡਿਤ ਰੌਨੂੰ ਮਜੂਮਦਾਰ ਨੇ ਰਾਗ ਭਾਗੇਸ਼ਵਰੀ, ਅਲਾਪ, ਜੋੜ ਅਲਾਪ, ਝੱਪ ਤਾਲ ਤੇ ਤੀਨ ਤਾਲ ਦੀ ਖੂਬਸੂਰਤ ਪੇਸ਼ਕਾਰੀ ਕੀਤੀ । ਰਾਗ ਪਹਾੜੀ ਵਿਚ ਪੇਸ਼ ਕੀਤੀ ਰਾਗ ਮਾਲਾ ਤੇ ਉਸ ਵਿਚ ਪੰਜਾਬੀ ਅੰਗ ਦੀ ਪੇਸ਼ਕਾਰੀ ਤਾਂ ਜਿਵੇਂ ਉਨ੍ਹਾਂ ਦੀ ਕਲਾ ਦਾ ਸਿਖਰ ਹੀ ਹੋਵੇ । ਇਉਂ ਲੱਗ ਰਿਹਾ ਸੀ, ਜਿਵੇਂ ਬੰਸਰੀ ਦੇ ਸੁਰ ਦਰਸ਼ਕਾਂ ਦੀ ਸਾਹ ਗਤੀ ਨਾਲ ਲੀਨ ਹੋ ਗਏ ਹੋਣ । ਪਹਾੜੀ ਰਾਗ ਦੇ ਚਲਦਿਆਂ ਦੂਜੇ ਰਾਗਾਂ 'ਚ ਪ੍ਰਵੇਸ਼ ਕਰਨ ਦੀ ਪੇਸ਼ਕਾਰੀ ਵੀ ਕਮਾਲ ਸੀ ।

ਉਨ੍ਹਾਂ ਵੱਲੋਂ ਬੰਸਰੀ ਦੀਆਂ ਧੁਨਾਂ 'ਚੋਂ ਪੇਸ਼ ਕੀਤੀ ਗਈ "ਹੀਰ" ਨੇ ਤਾਂ ਜਿਵੇਂ ਦਰਸ਼ਕਾਂ ਦੀਆਂ ਨਬਜ਼ਾਂ ਹੀ ਰੋਕ ਦਿ'ਤੀਆਂ ਹੋਣ । ਵਿਰਾਗਮਈ ਰਾਗ ਭੈਰਵੀ 'ਚ ਛੇੜੀ ਹੀਰ ਨੇ ਸਾਰਿਆਂ ਦੀਆਂ ਅ'ਖਾਂ ਨਮ ਕਰ ਦਿ'ਤੀਆਂ ਸਨ ।

ਇਨ੍ਹਾਂ ਦੋਵਾਂ ਕਲਾਕਾਰਾਂ ਦੀ ਕਲਾ ਨੂੰ ਚਾਰ ਚੰਨ ਲਾਉਣ ਵਾਲੇ ਸਨ ਬਨਾਰਸ ਘਰਾਣੇ ਦੇ ਉੱਘੇ ਤਬਲਾ ਵਾਦਕ ਪਾਰਥਾ ਸਾਰਥੀ ਮੁਖਰਜੀ। ਤਬਲੇ 'ਤੇ ਥਿਰਕਦੀਆਂ ਪਾਰਥਾ ਸਾਰਥੀ ਦੀਆਂ ਉਂਗਲਾਂ 'ਤੇ ਜਿਵੇਂ ਅੱਖਾਂ ਨੂੰ ਯਕੀਨ ਨਹੀਂ ਸੀ ਹੋ ਰਿਹਾ । ਪਹਿਲਾਂ ਭਾਈ ਮੋਹਨ ਸਿੰਘ ਵੱਲੋਂ ਪੇਸ਼ ਕੀਤੇ ਗਏ ਕਲਾਸੀਕਲ ਵੋਕਲ ਸੰਗੀਤ ਅਤੇ ਫੇਰ ਪੰਡਿਤ ਰੌਨੂੰ ਮਜੂਮਦਾਰ ਜੀ ਵੱਲੋਂ ਪੇਸ਼ ਕੀਤੇ ਗਏ ਬੰਸਰੀ ਵਾਦਨ ਨਾਲ ਤਬਲੇ ਦੀ ਸੰਗਤ ਕਰਦਿਆਂ ਪਾਰਥਾ ਸਾਰਥੀ ਨੇ ਮਹਾਨ ਤਬਲਾ ਵਾਦਕ ਪੰਡਿਤ ਸਮਤਾ ਪ੍ਰਸਾਦ ਬਨਾਰਸ ਵਾਲਿਆਂ ਦੀ ਯਾਦ ਤਾਜ਼ਾ ਕਰਵਾ ਦਿੱਤੀ। ਪਾਰਥਾ ਸਾਰਥੀ ਜੀ ਨੇ ਤਬਲੇ ਪਰ ਐਸੀ ਸੰਗਤ ਕੀਤੀ ਕਿ ਸਰੋਤੇ ਅਨੰਦਿਤ ਹੋ ਗਏ। ਤਬਲੇ ਤੇ ਲਾਏ ਗਏ ਠੇਕੇ, ਲੈਅ ਕਾਰੀ ਤੇ ਤਿਹਾਈਆਂ ਕਮਾਲ ਹੀ ਕਮਾਲ ਸਨ ਜੋ ਸਰੋਤਿਆਂ ਦੇ ਮਨਾਂ ਵਿਚ ਵਸ ਗਈਆਂ।

"ਵਿਰਾਸਤ ਫਾਊਂਡੇਸ਼ਨ" ਵਲੋਂ ਗੁਰਸੇਬ ਸਿੰਘ ਸੰਧੂ, ਡਾ. ਜੋਗੀ, ਡਾ. ਕੋਹਲੀ, ਕੰਵਲਜੀਤ ਸਿੰਘ ਅਤੇ ਰਣਜੀਤ

ਸਿੰਘ ਨੇ ਕਲਾਕਾਰਾਂ ਨੂੰ ਬੁੱਕੇ ਪੇਸ਼ ਕੀਤੇ ਅਤੇ ਭੁਪਿੰਦਰ ਮੱਲ੍ਹੀ ਨੇ ਵੈਨਕੂਵਰ ਦੇ ਲੋਕਾਂ ਤੇ ਕਲਾਕਾਰਾਂ ਦਾ ਧੰਨਵਾਦ ਕੀਤਾ ।

੧੦ ਕੁ ਸਾਲ ਪਹਿਲਾਂ ਹੋਂਦ 'ਚ ਆਈ ਵਿਰਾਸਤ ਫਾਊਂਡੇਸ਼ਨ ਵੱਲੋਂ ਭਾਰਤੀ ਕਲਾਸੀਕਲ ਸੰਗੀਤ ਦੇ ਉੱਚ-ਕੋਟੀ ਦੇ ਮਾਹਿਰ ਕਲਾਕਾਰਾਂ ਨੂੰ ਸਮੇਂ-ਸਮੇਂ ਵੈਨਕੂਵਰ ਦੇ ਦਰਸ਼ਕਾਂ ਦੇ ਰੂ-ਬਰੂ ਕਰਵਾਇਆ ਜਾਂਦਾ ਰਿਹਾ ਹੈ ਜਿਨ੍ਹਾਂ ਵਿਚ ਸਾਰੰਗੀ ਵਾਦਕ ਉਸਤਾਦ ਸੁਲਤਾਨ ਖਾਂ ਸਾਹਿਬ, ਤਬਲਾ ਵਾਦਕ ਉਸਤਾਦ ਲਛਮਣ ਸਿੰਘ ਸੀਨ, ਤਬਲਾ ਵਾਦਕ ਪੰਡਿਤ ਸਵੱਪਨ ਚੌਧਰੀ, ਅਮੀਰ ਖ਼ਾਂ ਸਾਹਿਬ ਦੀ ਸ਼ਾਗਿਰਦ ਗਾਇਕਾ ਸ੍ਰੀਮਤੀ ਕਨਕਨਾ ਬੈਨਰਜੀ, ਸਰੋਦ ਵਾਦਕ ਗੁਰਦੇਵ ਸਿੰਘ, ਤਬਲਾ ਵਾਦਕ ਸੰਜੂ ਸਹਾਏ, ਵੋਕਲਿਸਟ ਅਜੀਤ ਸਿੰਘ ਪੇਂਤਲ, ਪੰਡਿਤ ਰਾਮੇਸ਼ ਮਿਸ਼ਰਾ, ਤਬਲਾ ਵਾਦਕ ਤਾਲਵੀਨ ਸਿੰਘ, ਦਿਲਬਾਗ ਸਿੰਘ, ਗੁਲਬਾਗ ਸਿੰਘ ਵਰਗੇ ਨਾਂ ਸ਼ਾਮਲ ਹਨ। ਇਨ੍ਹਾਂ ਵਲੋਂ ਉਸਤਾਦ ਲਛਮਣ ਸਿੰਘ ਸੀਨ ਅਤੇ ਉਸਤਾਦ ਸੁਲਤਾਨ ਖਾਨ ਬਾਰੇ ਤਿਆਰ ਕੀਤੇ ਗਏ ਖ਼ੂਬਸੂਰਤ ਸੋਵੀਨਾਰ ਸਾਰੀ ਦੁਨੀਆਂ ਵਿਚ ਸਲਾਹੇ ਗਏ ਹਨ। ਹੁਣ ਇਹ ਉਸਤਾਦ ਸ਼ਾਹਿਦ ਪਰਵੇਜ਼ ਸਿਤਾਰ ਵਾਦਕ ਅਤੇ ਉਸ ਤੋਂ ਬਾਅਦ ਉਸਤਾਦ ਤਾਰੀ ਖਾਨ ਤਬਲਾ ਵਾਦਕ ਦੀ ਸ਼ਾਨ ਵਿਚ ਵੀ ਦੋ ਸੋਵੀਨਾਰ ਤਿਆਰ ਕਰਨ ਜਾ ਰਹੇ ਹਨ।

ਇਸ ਤੋਂ ਬਿਨਾਂ ਸੰਨ ੨੦੦੦ ਅਤੇ ਸੰਨ ੨੦੦੩ ਵਿਚ ਕੈਨੇਡਾ 'ਚ ਅਤੇ ਸੰਨ ੨੦੦੭ ਵਿਚ ਜਲੰਧਰ ਦੇ 'ਦੇਸ਼ ਭਗਤ ਯਾਦਗਾਰ ਹਾਲ' ਵਿਚ ਕਰਵਾਈਆਂ ਗਈਆਂ "ਵਿਸ਼ਵ ਪੰਜਾਬੀ ਕਾਨਫਰੰਸਾਂ" ਵੀ "ਵਿਰਾਸਤ ਫਾਊਂਡੇਸ਼ਨ" ਦੀ ਹੀ ਦੇਣ ਸਨ। ਭੰਗੜਾ ਸੈਮੀਨਾਰ ਵੀ ਵਿਰਾਸਤ ਫਾਊਂਡੇਸ਼ਨ ਦੀ ਉਪਲਬਧੀ ਰਿਹਾ ਹੈ ।

"ਵਿਰਾਸਤ ਫਾਊਂਡੇਸ਼ਨ" ੬ ਸਤੰਬਰ, ੨੦੦੯ ਨੂੰ ਦੁਨੀਆਂ ਦੇ ਮਸ਼ਹੂਰ ਸਿਤਾਰ ਵਾਦਕ ਉਸਤਾਦ ਸ਼ਾਹਿਦ ਪਰਵੇਜ਼ ਅਤੇ ਜੂਨ ੨੦੦੯ ਵਿਚ ਪੰਜਾਬ ਘਰਾਣੇ ਦੇ ਪ੍ਰਸਿੱਧ ਤਬਲਾ ਵਾਦਕ ਉਸਤਾਦ ਤਾਰੀ ਖਾਨ ਸਾਹਿਬ ਦੇ ਵਿਸ਼ੇਸ਼ ਪ੍ਰੋਗਰਾਮ ਕਰਵਾਉਣ ਜਾ ਰਹੀ ਹੈ। ਇਹ ਆਉਣ ਵਾਲੇ ਦੋਨੋਂ ਪ੍ਰੋਗਰਾਮ ਵੀ ਵੈਨਕੂਵਰ ਤੇ ਆਸ ਪਾਸ ਦੇ ਨਿਵਾਸੀਆਂ ਲਈ ਇਕ ਯਾਦਗਾਰੀ ਪ੍ਰੋਗਰਾਮ ਹੋ ਨਿੱਬੜਨਗੇ

## ਗ਼ਜ਼ਲਗੋ ਉਲਫਤ ਬਾਜਵਾ ਦੇ ਦੇਹਾਂਤ 'ਤੇ ਕੈਨੇਡਾ-ਅਮਰੀਕਾ ਦੇ ਸਾਹਿਤਕਾਰਾਂ ਵਲੋਂ ਗਹਿਰੇ ਦੁੱਖ ਦਾ ਪ੍ਰਗਟਾਵਾ

ਸਰੀ (ਪ੍ਰੋ. ਗੁਰਵਿੰਦਰ ਸਿੰਘ ਧਾਲੀਵਾਲ) - ਪੰਜਾਬੀ ਦੇ ਉਸਤਾਦ ਸ਼ਾਇਰ ਜਨਾਬ ਉਲਫਤ ਬਾਜਵਾ ਦੀ ਅਚਾਨਕ ਮੌਤ 'ਤੇ ਉੱਤਰੀ ਅਮਰੀਕਾ ਦੇ ਪ੍ਰਮੁੱਖ ਸਾਹਿਤਕਾਰਾਂ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਸ਼ੁੱਕਰਵਾਰ ਨੂੰ ਸਰੀ 'ਚ ਲਿਖਾਰੀ ਜੀਵਨ ਸਿੰਘ ਮਾਂਗਟ (ਰਾਮਪੁਰੀ) ਦੇ ਘਰ ਹੋਈ ਵਿਸ਼ੇਸ਼ ਇਕੱਤਰਤਾ 'ਚ ਸ਼ਾਮਲ ਹੋਏ, ਸਿਆਟਲ (ਅਮਰੀਕਾ) ਤੋਂ ਗਜ਼ਲਗੋ ਸ. ਹਰਭਜਨ ਸਿੰਘ ਬੈਂਸ ਨੇ ਕਿਹਾ ਕਿ ਫਕੀਰ ਤਬੀਅਤ ਦੇ ਮਾਲਕ, ਉਲਫਤ ਬਾਜਵਾ ਦੇ ਵਿਛੋੜੇ ਨਾਲ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਪ੍ਰਸਿੱਧ ਕਵਿਤਰੀ ਸੁਸ਼ੀਲ ਕੌਰ ਨੇ ਕਿਹਾ ਕਿ ਪੰਜਾਬੀ ਦੇ ਉਸਤਾਦ ਕਵੀ ਦੀ ਮੌਤ ਦੀ ਖਬਰ ਕੈਨੇਡਾ ਤੇ ਅਮਰੀਕਾ ਦੇ ਸਾਹਿਤਕਾਰਾਂ ਅਤੇ ਪੰਜਾਬੀ ਹਿਤੈਸ਼ੀਆਂ ਲਈ ਭਾਰੀ ਸਦਮੇ ਵਾਲੀ ਗੱਲ ਹੈ। ਸ਼ਾਇਰ ਗਿੱਲ ਮਨਸੂਰ ਨੇ ਸ੍ਰੀ ਬਾਜਵਾ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਉਨ੍ਹਾਂ ਦੀ ਕਲਮ ਨੇ ਪੰਜਾਬੀ ਸ਼ਾਇਰੀ ਨੂੰ ਨਿਵੇਕਲਾ ਮੋੜ ਦਿੱਤਾ। ਮਰਹੂਮ ਉਲਫਤ ਬਾਜਵਾ ਦੀ ਸ਼ਾਇਰੀ ਦੇ ਨਾਲ-ਨਾਲ ਮਹਾਨ ਅਧਿਆਪਕ ਦੀ ਸ਼ਖਸੀਅਤ ਬਾਰੇ ਗੱਲਬਾਤ ਕਰਦਿਆਂ ਉਨ੍ਹਾਂ ਦੇ ਸਕੂਲੀ ਸਮੇਂ 'ਚ ਵਿਦਿਆਰਥੀ ਰਹੇ ਗੁਰਵਿੰਦਰ ਸਿੰਘ ਨੇ ਦੱਸਿਆ ਕਿ ਜਦੋਂ ਬਾਜਵਾ ਸਾਹਿਬ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਲਾਡੋਵਾਲੀ ਰੋਡ ਜਲੰਧਰ ਵਿਖੇ ਪੰਜਾਬੀ ਪੜ੍ਹਾਉਂਦੇ ਸਨ ਤਾਂ ਹਰ ਇੱਕ ਵਿਅਕਤੀ ਉਨ੍ਹਾਂ ਦੇ ਮਿਲਾਪੜੇ ਸੁਭਾਅ ਦਾ ਕਾਇਲ ਸੀ। ਕਦੇ-ਕਦਾਈਂ ਸਕੂਲ 'ਚ ਡਾ. ਰੌਸ਼ਨ ਲਾਲ ਅਹੂਜਾ, ਲੋਕ ਕਵੀ ਗੁਰਦਾਸ ਰਾਮ 'ਆਲਮ', ਮੋਹਨ ਸਿੰਘ ਵਫਾ ਆਦਿ ਆਉਂਦੇ ਤਾਂ ਸਾਹਿਤਕ ਇਕੱਠ ਕਵੀ ਦਰਬਾਰ ਹੋ ਨਿੱਬੜਦਾ। ਸ਼ਰਧਾਂਜਲੀ ਭੇਟ ਕਰਨ ਵਾਲਿਆਂ 'ਚ ਜਤਿੰਦਰ ਕੌਰ, ਪਰਮਜੀਤ ਰਾਣਾ ਸਮੇਤ ਪੰਜਾਬੀ, ਹਿੰਦੀ ਤੇ ਉਰਦੂ ਦੇ ਸ਼ਾਇਰ ਵੀ ਸ਼ਾਮਲ ਸਨ। ਇਸ ਦੌਰਾਨ ਬ੍ਰਿਟਿਸ਼ ਕੋਲੰਬੀਆ, ਕੈਨੇਡਾ ਦੀਆਂ ਪ੍ਰਮੁੱਖ ਸਾਹਿਤ ਸਭਾਵਾਂ, ਧਾਰਮਿਕ ਸੁਸਾਇਟੀਆਂ ਤੇ ਇਨਕਲਾਬੀ ਸੋਚ ਵਾਲੀਆਂ ਜਥੇਬੰਦੀਆਂ ਦੇ ਨੁਮਾਇੰਦਿਆਂ ਵਲੋਂ ਜਿੱਥੇ ਮਰਹੂਮ ਸ਼ਾਇਰ ਬਾਜਵਾ ਦੀ ਮੌਤ 'ਤੇ ਹਮਦਰਦੀ ਪ੍ਰਗਟਾਈ ਗਈ ਹੈ, ਉੱਥੇ ਪੰਜਾਬੀ ਸ਼ਾਇਰੀ ਦੇ ਖਜ਼ਾਨੇ 'ਚ ਉਨ੍ਹਾਂ ਵਲੋਂ ਪਾਏ ਯੋਗਦਾਨ ਨੂੰ 'ਇਤਿਹਾਸਕ ਦੇਣ' ਕਰਾਰ ਦਿੱਤਾ ਹੈ। ਜ਼ਿਕਰਯੋਗ ਹੈ ਕਿ ਜਨਾਬ ਉਲਫਤ ਬਾਜਵਾ ਦੀ ਸੁਪਤਨੀ ਤੇ ਸਪੁੱਤਰ ਕੈਨੇਡਾ 'ਚ ਹੀ ਰਹਿ ਰਹੇ ਹਨ, ਜਦਕਿ ਉਲਫਤ ਬਾਜਵਾ ਨੂੰ ਮਹਾਨ ਕਵੀ ਵਜੋਂ ਕੈਨੇਡਾ ਬੁਲਾਉਣ ਦੀਆਂ ਵਿਚਾਰਾਂ ਧਰੀਆਂ ਹੀ ਰਹਿ ਗਈਆਂ। ਸ਼ੋਕਮਈ ਇਕੱਤਰਤਾ 'ਚ ਪੁੱਜੇ ਸਾਰੇ ਵਿਦਵਾਨਾਂ ਦਾ ਧੰਨਵਾਦ ਕਰਦਿਆਂ ਸ. ਜੀਵਨ ਸਿੰਘ ਰਾਮਪੁਰੀ ਨੇ ਕਿਹਾ ਕਿ ਉਲਫਤ ਬਾਜਵਾ ਵਰਗੇ ਸ਼ਾਇਰ, ਕਦੇ-ਕਦਾਈਂ ਹੀ ਜਨਮਦੇ ਹਨ ਤੇ ਆਪਣੀਆਂ ਲਿਖਤਾਂ ਰਾਹੀਂ ਹਮੇਸ਼ਾ ਲਈ ਜਿਉਂਦੇ ਹਨ।

# ਤਿੰਨ ਗ਼ਜ਼ਲਾਂ

—*ਮਹਿਮਾ ਸਿੰਘ ਤੂਰ*

(੧)

ਕਲਮ ਵਿਚੋਂ ਦੀ ਜਜ਼ਬਾ ਨਿਕਲਦਾ।
ਹਰਿਆਲੀ ਹੈ ਰੂਪ ਮੁਹੱਬਤ ਦਾ।

ਕਹਿਣਾ ਉਹ ਹਰਜਾਈ ਬਣਦਾ ਹੈ,
ਦਿਲ ਲੈ ਕੇ ਜਦ ਕੋਈ ਮੁਕੱਰਦਾ।

ਪਿੰਡ ਤਿਰੇ ਦਾ ਮੈਨੂੰ ਪਤਾ ਨਹੀਂ,
ਸ਼ਹਿਰ ਤਿਰੇ ਹਰ ਬੰਦਾ ਮਤਲਬ ਦਾ।

ਹੁੱਨਰ ਹੁੰਦਾ ਹੈ ਬਸ ਹੁੱਨਰ ਹੀ,
ਜੋ ਪਹਿਚਾਣੇ ਚਿਹਰਾ ਅਨੁਭਵ ਦਾ।

ਮਸ਼ਹੂਰ ਨਹੀਂ ਹੈ 'ਤੂਰ' ਜ਼ਿਆਦਾ,
ਪਰ ਸ਼ਾਇਰ ਹੈ ਦਿਲ ਦੀ ਨੁੱਕਰ ਦਾ।

(੨)

ਹਰ ਥਾਂ ਬਾਸ਼ਕ-ਨਾਗ ਦੇ ਡੇਰੇ ਜੰਗਲ ਵਿਚ।
ਮਰ ਚੁੱਕੇ ਨੇ ਬਹੁਤ ਸਪੇਰੇ ਜੰਗਲ ਵਿਚ।

ਜੰਗਲ ਵਿਚੋਂ ਸੁਣਦੀ ਹੈ ਇਕ ਚੀਖ਼ ਜਿਹੀ,
ਗੀਤ ਗੁਆਚੇ ਤੇਰੇ-ਮੇਰੇ ਜੰਗਲ ਵਿਚ।

ਹਾਸਿਲ ਸੀ ਪਹਿਲਾਂ ਜੰਗਲ ਵਿਚ ਸ਼ਹਿਨਾਈ,
ਬਾਕੀ ਨੇ ਹੁਣ ਢੋਲ ਘਨੇਰੇ ਜੰਗਲ ਵਿਚ।

ਬਸਤੀ ਵਿਚੋਂ ਜਾਨ ਬਚਾ ਜੋ ਆਏ ਸਨ,
ਹੋਣੀ ਨੇ ਉਹ ਪੰਛੀ ਘੇਰੇ ਜੰਗਲ ਵਿਚ।

ਨਾ ਚਾਨਣ ਦੀ ਕਿਰਨ ਤੇ ਨਾ ਹੀ 'ਤੂਰ' ਕਿਤੇ,
ਭਟਕ ਗਏ ਹਾਂ ਘੁੱਪ-ਹਨੇਰੇ ਜੰਗਲ ਵਿਚ।

(੩)

ਉਹ ਕੁਝ ਮਹਿਕਦੇ ਗੁਲਾਬ ਲੈ ਆਏ,
ਇੰਜ ਸਮਝੋ ਕਿ ਇਨਕਲਾਬ ਲੈ ਆਏ।

ਐਸਾ ਮੁੱਖੜਾ ਹੈ ਨੂਰ ਦਾ ਟੁੱਕੜਾ,
ਰੂਹ ਦੇ ਵਾਸਤੇ ਸ਼ਰਾਬ ਲੈ ਆਏ।

ਸੀ ਇਕ ਹੱਥ ਵਿਚ ਕਿਤਾਬ ਗ਼ਜ਼ਲਾਂ ਦੀ,
ਦੂਜੇ ਹੱਥ ਵਿਚ ਰਬਾਬ ਲੈ ਆਏ।

ਉਹ ਜ਼ੁਲਫ਼ ਬਿਖਰਾ ਕੇ ਅੱਜ ਸੀਨੇ 'ਤੇ,
ਕਿੰਨੇ ਅੱਥਰੇ ਖ਼ਵਾਬ ਲੈ ਆਏ।

ਜੋ ਵਾਅਦਾ ਗਏ ਸੀ ਲੈਣ ਤੋਬਾ ਦਾ,
ਕੋਰਾ 'ਤੂਰ' ਤੋਂ ਜਵਾਬ ਲੈ ਆਏ।

*ਹਲਵਾਰਾ (ਲੁਧਿਆਣਾ)*
੧੪੧੧੦੧

(ਸਮੁੰਦਰੋਂ ਪਾਰ ਵਸਦੇ ਬੱਚਿਆਂ ਦੇ ਨਾਮ)

# ਸਮੀਰੋ ਮੋਹ ਦੀਓ

—*ਪ੍ਰਿੰ. ਕਰਤਾਰ ਸਿੰਘ ਕਾਲੜਾ*

ਸਮੀਰੋ ਮੋਹ ਦੀਓ ਝੁੱਲੋ, ਸਦਾ ਹਰ ਅਰਸ਼ 'ਤੇ ਝੁੱਲੋ।
ਕਦੇ ਅਪਣੇ ਵਤਨ ਵਲ ਪਰਤਣਾ ਨ ਭੁੱਲ ਕੇ ਭੁਲੋ।

ਹੈ ਬੇਸ਼ਕ ਸਾਂਭਿਆ ਗਿਰਝਾਂ ਨੇ ਨਾਗਾਂ-ਲਕੜ-ਬਗਿਆਂ ਨੇ,
ਹੈ ਫਿਰ ਵੀ ਦੇਸ਼ ਅਪਣਾ ਕਰ ਕੇ ਕੁਝ ਇਹਦੇ ਲਈ ਫੁੱਲੋ!

ਬੜੀ ਜ਼ਰਖੇਜ਼ ਧਰਤੀ ਦਿਲ ਦੀ ਹੈ ਜੋ ਚਾਹੋ ਉਪਜੇਗਾ,
ਅਕਾਰਣ ਹੀ ਨਾ ਧਰਤੀ ਹੋਰ ਦਾ ਮੋਹ ਪਾਲ ਕੇ ਡੁੱਲ੍ਹੋ।

ਮੈਂ ਅਪਣੀ ਤ੍ਰੇਹ ਬੁਝਾਵਣ ਲਈ ਨਾ ਰਿਸ਼ਤੇ ਜੋੜਣੇ ਲੋਚਾਂ,
ਤੁਸੀਂ ਸੋਨਾ ਰਹੋ ਸੋਨਾ, ਨਾ ਆ ਕੇ ਭੋਂਹ ਸੰਗ ਤੁੱਲੋ!

ਤੁਹਾਡਾ ਰੰਗ ਵੱਖਰਾ ਹੈ, ਤੁਹਾਡੀ ਹੈ ਨੁਹਾਰ ਅਡਰੀ,
ਅਸਾਡੇ ਖ਼ੂਨ 'ਚੋਂ ਉਪਜੇ, ਗੁਲਾਬੀ ਤੇ ਸੁਰਖ਼ ਫੁੱਲੋ।

ਬਿਰਧ ਬੂਟੇ ਬਗ਼ੀਚੇ ਦੇ ਨੇ ਲੂ-ਠਾਰੀ ਨੇ ਝੰਬ ਸੁੱਟੇ,
ਦਿਓ ਨਿੱਘਾਂ, ਉਡੋ ਠਾਰੀ, ਸੁਖਾਵੀਂ ਬਣਕੇ 'ਵਾ ਝੁੱਲੋ।

ਤੁਹਾਡਾ ਆਪਣਾ 'ਕਰਤਾਰ' ਰਾਹ ਦੇਖੇ ਦਿਨੇ ਰਾਤੀਂ,
ਤੁਹਾਡਾ ਮਨ ਕਦੇ ਨਹੀਂ ਆਖਦਾ : ਜੁੱਲੋ ਵਤਨ ਜੁੱਲੋ? !

*#੨੨੫-ਪਾਂਡੂਸਰ, ਨਾਭਾ- ੧੪੭੨੦੧*
29 watervale Bvd.
Tylors Hill, Victoria 3037
Australia

# ਚੋਣਵੇਂ ਪੰਜਾਬੀ ਸ਼ੇਅਰ



*ਗੁਰਭਜਨ ਗਿੱਲ*

- ਰੁੱਖਾਂ ਨੂੰ ਆਰੀ ਫੇਰ ਨਾ ਡਿਗਣਗੇ ਆਲ੍ਹਣੇ।
  ਚਿੜੀਆਂ ਨੇ ਫਿਰ ਕਿਸ ਜਗ੍ਹਾ ਨੇ ਬੋਟ ਪਾਲਣੇ।

- ਰੋਟੀ ਸਿਆਸਤਦਾਨ ਨੇ ਹਰ ਹਾਲ ਸੇਕਣੀ,
  ਸਾਡੇ ਹੀ ਪੁੱਤਰ ਵੀਰ ਉਸ ਚੁੱਲ੍ਹੇ 'ਚ ਬਾਲਣੇ।

- ਖਬਰ ਨਹੀਂ ਸੀ ਖੇਡ ਖੇਡ ਵਿਚ ਏਥੋਂ ਤੱਕ ਜਾ ਪਹੁੰਚਾਂਗੇ,
  ਸਾਜਾਂ ਨੂੰ ਆਵਾਜ਼ ਸਣੇ ਹੀ ਸਰਪ ਜਿਹਾ ਸੁੰਘ ਜਾਏਗਾ।

- ਹਾੜ ਮਹੀਨਾਂ ਸਿਖਰ ਦੁਪਹਿਰਾਂ ਤੇਜ਼ ਹਵਾ।
  ਵੇਂਹਦੇ ਵੇਂਹਦੇ ਸਾਵਾ ਰੁੱਖ ਸੀ ਝੁਲਸ ਗਿਆ।

- ਜਿਸਦੀ ਸ਼ੂਕਰ ਦਿੱਲੀ ਤਖਤ ਡਰਾਉਂਦੀ ਸੀ,
  ਅੱਥਰਾ ਦਰਿਆ ਕਿਹੜੇ ਟਿੱਬਿਆਂ ਡੀਕ ਲਿਆ।

- ਚਿੜੀ ਚੂਕਦੀ ਸ਼ੀਸ਼ੇ ਨੂੰ ਟੁਣਕਾਰ ਗਈ,
  ਬਾਹਰ ਨਿਕਲੋ ਸੂਰਜ ਬੂਹੇ ਆ ਢੁੱਕਿਆ।

*ਹਰੀ ਸਿੰਘ ਮੋਹੀ*

- ਕਿੱਦਾਂ ਦੀ ਹੈ ਕਸਕ ਤਿਰੇ ਵਿਛੜਨ ਦੀ, ਕੀ ਕਹਾਂ,
  ਕੁਝ ਦਿਲਾ ਦੇ ਏਸ ਪਾਰ ਹੈ, ਕੁਝ ਓਸ ਪਾਰ ਹੈ।

- ਇਸਤਰਾਂ ਬੈਠੇ ਬਿਠਾਏ ਜੇ ਰਹੇ, ਰਹਿਣਾ ਹਨੇਰ,
  ਜਾਨ ਡੋਲ੍ਹਾਂਗੇ ਜਦੋਂ, ਤਦ ਹੀ ਉਜਾਲੇ ਹੋਣਗੇ।

- ਦੇਖਿਆ ਹਰ ਰੰਗ, ਮਾਣੀ ਹਰ ਮਹਿਕ,
  ਫੇਰ ਵੀ ਜਿਊੜਾ ਨਹੀ ਰੱਜਦਾ ਕਿਤੇ।

- ਆਦਮੀ ਦੇ ਜਿਸਮ ਨੂੰ ਓਹ ਗੀਤ ਦੇਹ,
  ਪਹਿਨ ਕੇ ਜਿਸਨੂੰ ਠਰੇ ਨਾ ਵਾ ਕੋਈ।

*ਆਰਿਫ਼ ਗੋਬਿੰਦਪੁਰੀ*

- ਗੁਰੂਆਂ ਪੀਰਾਂ ਤੋਂ ਕੌਣ ਡਰਦਾ ਹੈ,
  ਡੰਡਾ ਸਭਨਾਂ ਦਾ ਪੀਰ ਹੈ ਏਥੇ।

- ਏਥੇ ਮਿਲਣਾ ਦਿਲਾਂ ਦਾ ਵਰਜਿਤ ਹੈ,
  ਵਾਗ੍ਹੇ ਵਾਲੀ ਲਕੀਰ ਹੈ ਏਥੇ।

*ਬਲਬੀਰ ਸਿੰਘ ਸੈਣੀ ਨੰਗਲ*

ਨਾ ਦੱਸਿਆ ਕੁਝ ਨਾ ਪੁੱਛਿਆ ਕੁਝ, ਚੁੱਪਚਾਪ ਹੀ ਨਾਤਾ ਤੋੜ ਲਿਆ।
ਤੂੰ ਕਿਉਂ ਦਰਿਆ ਦੇ ਵਹਿਣ ਤਰਾਂ ਐ 'ਸੈਣੀ' ਰਸਤਾ ਮੋੜ ਲਿਆ!

ਦਿਲ ਤਾਂ ਇਕ ਸ਼ੀਸ਼ਾ ਹੁੰਦਾ ਹੈ ਟੁੱਟਣ ਤੇ ਜਿਹੜਾ ਜੁੜਦਾ ਨਹੀਂ,
ਇਹ ਧਾਗਾ ਨਹੀਂ ਹੈ ਕਿ ਜਿਸਨੂੰ ਝਟ ਗੰਢ ਲਿਆ ਝਟ ਤੋੜ ਲਿਆ।

ਦੁਨੀਆ ਵੀ ਚੰਗੀ ਟੱਕਰੀ ਹੈ, ਮੈਨੂੰ ਇਸ਼ਕ ਵੀ ਚੰਗਾ ਮਿਲਿਆ ਹੈ,
ਉਸ ਆਟੇ ਵਾਂਗੂੰ ਪੀਹ ਸੁੱਟਿਆ ਉਸ ਨਿੰਬੂ ਵਾਂਗ ਨਚੋੜ ਲਿਆ।

*ਕੁਲਵੰਤ ਜਗਰਾਓਂ*

ਤੋੜੀ ਜਰਮਨ ਵਾਲਿਆਂ ਬਰਲਿਨ ਦੀ ਦੀਵਾਰ।
ਪੱਕੀ ਆਪਾਂ ਕਰ ਲਈ ਪਰ ਕੰਡਿਆਲੀ ਤਾਰ।

ਗੋਲੀ ਵੱਟੇ ਗੋਲੀਆਂ ਕੀਤਾ ਸਭ ਦਾ ਘਾਣ,
ਨਾ ਉਹ ਬੇਲੀ ਸਮਝਦੇ ਨਾ ਏਧਰਲੇ ਯਾਰ।

*ਬੀਬਾ ਬਲਵੰਤ*

ਤੁਰੇ ਜਦੋਂ ਸੀ ਲੱਗਦਾ ਇਉਂ ਸੀ ਰਾਹ ਫੁੱਲਾਂ ਜਿਹੇ ਹੋਣੇ,
ਅੱਧ ਵਿਚ ਵੀ ਨਾ ਪਹੁੰਚੇ ਸੀ ਕਿ ਸੱਧਰਾਂ ਕੰਡੇ ਹੋਈਆਂ।

ਚਲੋ ਮੰਨਿਆ ਅਚਾਨਕ ਟੁੱਟ ਜਾਂਦੀ ਤੰਦ ਉਮਰਾਂ ਦੀ,
ਤੁਸੀਂ ਪਰ ਆਉਣ ਵਾਲੇ ਵਕਤ ਲਈ ਖ਼ਾਕਾ ਬਣਾ ਰਖਿਓ।

ਜੇ ਕੁਝ ਹੋਇਆ ਕੁੰਦਨ ਬਣ ਜੂ ਨਹੀਂ ਤਾਂ ਰਾਖ ਦੀ ਢੇਰੀ,
ਵੇਖ ਲਵਾਂਗੇ ਅੱਗ ਦੇ ਵਿਚੋਂ ਆਪਣਾ ਆਪ ਗੁਜ਼ਾਰ ਕੇ।

ਘਰ ਦੀਆਂ ਨੀਹਾਂ ਦੇ ਹੇਠਾਂ ਤਾਂ ਦਫ਼ਨ ਪਿਆਰ ਦੇ ਜਜ਼ਬੇ,
ਕੰਧਾਂ ਉੱਤੇ ਸੁਹਣੀ ਤੇ ਮਹੀਂਵਾਲ ਦੀਆਂ ਤਸਵੀਰਾਂ।

ਕਿਸੇ ਪਰ ਕਤਰ ਲਏ ਹੋਣੇ ਜਾਂ ਜ਼ਖ਼ਮੀ ਹੋ ਗਿਆ ਹੋਣੈ,
ਨਹੀਂ ਤਾਂ ਓਸ ਪੰਛੀ ਨੇ ਕਦੋਂ ਦਾ ਪਰਤ ਆਉਣਾ ਸੀ।

ਬਲਦੇ ਸਿਵੇ ਦੇ ਕੋਲ ਵੀ ਗੱਲਾਂ ਕਰਦੇ ਨੇ,
ਲੋਕੀਂ ਕੰਮਾਂ-ਕਾਰਾਂ ਦੇ ਵਿਸਥਾਰ ਦੀਆਂ।

ਬੇਸ਼ਕ ਚੂਰੀ ਮੇਵੇ ਖਾਤਰ ਮੋਹ ਪਿੰਜਰੇ ਦਾ ਪਾਲ ਲਿਐ,
ਯਾਦ ਜਦੋਂ ਵੀ ਆਏ ਬਿਰਖ ਦੀ ਪੰਛੀ ਹੌਕੇ ਭਰਦਾ ਹੈ।

*—ਪੇਸ਼ਕਾਰ ਚਰਨ ਸੀਚੇਵਾਲਵੀ*
*੪੨੮, ਗੁਰੂਨਾਨਕਪੁਰਾ (ਵੈਸਟ)*
*ਡਾਕ- ਚੌਗਿੱਟੀ,.ਜਲੰਧਰ-੧੪੪੦੦੯*
*ਫੋਨ- ੦੧੮੧-੨੨੩੧੬੫੪*

# ਦੋ ਗ਼ਜ਼ਲਾਂ

—ਅਮਰਜੀਤ ਸਿੰਘ ਸੰਧੂ

(੧)

ਮੇਰੇ ਵਰਗੇ ਨਿਕਰਮੇਂ ਨੂੰ ਤੇਰਾ ਦੀਦਰਾ ਹੋ ਜਾਵੇ।
ਤਾਂ ਸਤਿਗੁਰ, ਕਲਿਯੁਗੀ-ਪਾਪੀ ਦਾ ਬੇੜਾ ਪਾਰ ਹੋ ਜਾਵੇ।

ਮੇਰੇ ਮਨ 'ਚੋਂ ਦਵੈਤੀ-ਭਾਵਨਾ ਨੂੰ ਕੱਢ ਦੇ ਦਾਤਾ!
ਮੇਰੇ ਮਨ ਵਿਚ ਤੇਰਾ ਹੀ ਰੂਪ ਇਹ ਸੰਸਾਰ ਹੋ ਜਾਵੇ।

ਮੈਂ ਤੇਰੇ ਲੜ ਹੀ ਲਗ ਜਾਵਾਂ, ਨਜ਼ਰ ਮੇਰੀ 'ਚ ਐ ਸਤਿਗੁਰ,
ਇਹ ਝੂਠੇ ਲਾਲਚਾਂ ਦੀ ਪ੍ਰਾਪਤੀ ਬੇਕਾਰ ਹੋ ਜਾਵੇ।

ਤੇਰੇ ਤੋਂ ਦੂਰ ਹੋ ਕੇ ਭਟਕਦਾ ਹਾਂ ਮੈਂ ਬੜੇ ਚਿਰ ਦਾ,
ਤੇਰਾ ਦੀਦਾਰ ਹੋ ਜਾਵੇ ਤਾਂ ਬੇੜਾ ਪਾਰ ਹੋ ਜਾਵੇ.

ਬਚਾਉਂਦਾ ਸਿਰ ਲੁਕਾਈ ਦੇ, ਉਦੋਂ ਉੱਡੇ ਮੇਰਾ ਹੀ ਸਿਰ,
ਜਦੋਂ ਕਿਧਰੇ ਹਕੂਮਤ ਜ਼ੁਲਮ ਦੀ ਤਲਵਾਰ ਹੋ ਜਾਵੇ।

ਫੜਾ ਕੇ ਮੈਨੂੰ ਉਂਗਲ, ਜੋ ਪੁਚਾਏ ਮੈਨੂੰ ਬਾਪੂ ਤਕ,
ਮੇਰਾ ਸਿਰ ਉਸ ਤੋਂ ਸਦਕੇ ਹਜ਼ਾਰਾਂ ਵਾਰ ਹੋ ਜਾਵੇ।

ਜੇ ਮੇਰੇ ਦੋਸ਼ ਵੇਖੇਂਗਾ ਤਾਂ ਮੈਨੂੰ ਤਾਰ ਚੁੱਕਿਆ ਤੂੰ,
ਤੇਰੀ ਕਿਰਪਾ ਦੇ ਸਦਕੇ ਖ਼ਬਰੇ ਪਾਪੀ ਪਾਰ ਹੋ ਜਾਵੇ।

ਮੁਹੱਬਤ ਕਰਨ ਵੇਲੇ ਮੈਂ ਨਾ ਪਰਖਾਂ ਦੋਸ਼-ਗੁਣ ਪ੍ਰਭ ਜੀ,
ਮੁਹੱਬਤ ਸਭ ਨੂੰ ਕਰਨਾ ਹੀ ਮੇਰਾ ਕਿਰਦਾਰ ਹੋ ਜਾਵੇ।

ਤੂੰ 'ਸੰਧੂ' ਵਰਗੇ ਮੂਰਖ ਨੂੰ ਜ਼ਰਾ ਜਿਹੀ ਵਿਦਵਤਾ ਦੇ ਦੇ,
ਸਿਆਣਪ ਨਾਲ ਗੱਲ ਕਰਨੀ, ਉਦ੍ਹਾ ਵਿਉਹਾਰ ਹੋ ਜਾਵੇ।

(੨)

ਰਾਤ ਸੁਵੇਲੇ ਸੌਂ ਸਜਣ, ਸੁਬਾਹ ਸਵੇਰੇ ਜਾਗ।
ਅੰਮ੍ਰਿਤ-ਵੇਲੇ ਭਜਨ ਕਰ, ਜਾਗਣ ਮੱਥਿ ਭਾਗ।

ਧੀਰੇ ਧੀਰੇ ਫੁੱਲਦੇ ਕਰਮਾਂ-ਸੰਧੜਾ ਬਾਗ।
ਧੀਰੇ ਧੀਰੇ ਲੱਗਦੀ ਸਤਿ-ਸੰਗਤ ਦੀ ਲਾਗ।

ਸਤਿਗੁਰ! ਤੇਰੇ ਦਰਸ ਨੂੰ ਤਰਸ ਗਿਆ ਹੈ ਦਾਸ,
ਸੋਚਾਂ ਦੇ ਵਿਚ ਮਿਲਨ ਹੈ, ਮਨ ਦੇ ਵਿਚ ਬੈਰਾਗ।

ਜਿਸ 'ਤੇ ਬੜੀ ਉਮੀਦ ਸੀ ਕਿ ਉਹ ਵੰਡੂ ਗਿਆਨ,
ਗਿਆਨ-ਖ਼ਜ਼ਾਨੇ 'ਤੇ ਉਹੀ ਬਣ ਕੇ ਬੈਠੇ ਨਾਗ।

ਪਹਿਲਾਂ ਸੋਚ-ਵਿਚਾਰ ਕਰ, ਫਿਰ ਕਰ ਕੋਈ ਗੱਲ,
ਅੱਖ ਝੁਕੇ ਨਾ ਸੱਥ ਵਿਚ, ਮੱਥਿ ਪਵੇ ਨਾ ਦਾਗ।

ਜਿਸ ਘਰ ਕੀਰਤ ਗਾਈਏ, ਜਿਸ ਘਰ ਜਪੀਏ ਨਾਮ,
ਤਿਸ ਘਰ ਸਦਾ ਅਨੰਦ ਹੈ, ਹਰ ਵੇਲੇ ਹੈ ਫ਼ਾਗ।

ਚਿੱਟੇ ਬਸਤਰ ਪਹਿਨ ਕੇ, ਕਰਨ ਜੋ ਕਾਲੇ ਕੰਮ,
ਦਾਗ਼ ਉਨ੍ਹਾਂ ਦੇ ਮਸਤਕੀਂ, ਗਲੇ ਉਨ੍ਹਾਂ ਦੇ ਤਾਗ।

ਜੰਗਲ ਵਿਚ, ਉਜਾੜ ਵਿਚ, ਘਰ ਵਿਚ, ਨੇੜੇ ਵਿਚ,
ਕਰਤਾ ਹਰ ਥਾਂ ਵਾਚਦੈ ਤੈਨੂੰ, 'ਸੰਧੂ' ਜਾਗ!

—੪੨੧-ਦਕੋਹਾ (ਜਲੰਧਰ)
ਮੋਬ : ੯੪੬੩੬-੧੩੫੨੮

# ਮੇਰੇ ਬਿਨਾ ਤੇਰੀ ਹੋਂਦ

—ਤਾਰਾ ਸਿੰਘ ਅਨਜਾਣ

ਯੁਗਾਂ ਪੁਰਾਣੀ ਗੱਲ ਹੈ
ਮੈਂ ਤੇਰੇ ਚਰਨਾਂ ਵਿਚ ਬੈਠੀ
ਤੇਰੇ ਪ੍ਰਤੀ ਆਸਥਾ ਪ੍ਰਗਟ ਕੀਤੀ
ਤੂੰ
ਅੰਨਦਾਤਾ ਸੈਂ
ਸੁਖ ਸਮ੍ਰਿਧੀ ਦੇਣ ਵਾਲਾ,
ਮੈਂ ਲੱਛਮੀ ਬਣ
ਪੂਜੀ ਜਾਣ ਲੱਗੀ।
ਪਰ ਮੇਰੀ ਸ਼ਰਧਾ ਆਸਥਾ ਦਾ ਕੀ ਮੁੱਲ ਪਿਆ।
ਕੋਈ ਬਹਿਰੂਪੀਆ
ਕਪਟੀ-ਕਾਮੀ
ਤਾਰਿਆਂ ਦੀ ਛਾਵੇਂ



ਪੰਡਿਤ ਗੋਪਾਲ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ



ਸਤਿਗੁਰੂ ਜਗਜੀਤ ਸਿੰਘ ਜੀ ਪੰਡਿਤ ਜੀ ਨੂੰ ਗਿਆਨ ਮਾਰਤੰਡ ਦੀ ਉਪਾਧੀ ਬਖਸ਼ਦੇ ਹੋਏ



੧੦ ਸਤੰਬਰ ੧੯੫੯ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਸਮਾਗਮ ਵਿੱਚ ਅਰਦਾਸ ਕਰਦੇ ਹੋਏ ਪੰਡਿਤ ਗੋਪਾਲ ਸਿੰਘ ਜੀ।
ਮਹਾਰਾਜਾ ਪਟਿਆਲਾ, ਮਹਾਰਾਜ ਚਰਨ ਸਿੰਘ, ਮਾਹਾਰਾਜ ਕ੍ਰਿਪਾਲ ਸਿੰਘ ਜੀ ਬਿਆਸ ਵਾਲੇ ਅਤੇ ਹੋਰ ਲੀਡਰ ਵੀ ਹਾਜ਼ਰ ਹਨ।




ਦਾਰਾਸਲਾਮ ਸ਼ਹਿਰ ਤਨਜ਼ਾਨੀਆ ਵਿੱਚ ਨਾਮਧਾਰੀ ਹੋਲਾ-ਮੁਹੱਲਾ ਸਮਾਗਮ ਸਮੇਂ ਪੰਡਿਤ ਗੋਪਾਲ ਸਿੰਘ ਜੀ ਦਾ ਵਿਆਖਿਆਨ।
ਤਸਵੀਰ ਵਿਚ ਹੋਰ ਸੱਜਣ ਹਨ ਸੰਤ ਦਿਆਲ ਸਿੰਘ, ਸੰਤ ਬਲਦੇਵ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ, ਸੂਬਾ ਸੇਵਾ ਸਿੰਘ ਅਤੇ ਸੂਬਾ ਰੇਸ਼ਮ ਸਿੰਘ



ਪੰਡਿਤ ਜੀ ਦੇ ਦੀਵਾਨ ਦਾ
ਇਕ ਦ੍ਰਿਸ਼



ਨਾਮਧਾਰੀ ਵਿਦਿਅਕ ਸੰਮੇਲਨ ਜਲੰਧਰ ਵਿੱਚ ਭਾਸ਼ਨ



ਜਥੇਦਾਰ ਅਮਰ ਸਿੰਘ ਚੰਦੋਂਵਾਲ, ਪੰਡਿਤ ਗੋਪਾਲ ਸਿੰਘ ਜੀ,
ਜਥੇਦਾਰ ਨਾਹਰ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ



ਜਥੇਦਾਰ ਗੁਰਦੀਪ ਸਿੰਘ ਪੰਡਿਤ ਜੀ ਦੀ ਸੇਵਾ ਵਿਚ



ਪੰਡਿਤ ਗੋਪਾਲ ਸਿੰਘ ਜੀ ਪਰਿਵਾਰ ਸਹਿਤ



ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗਤੀ ਸੰਮੇਲਨ ਚੰਡੀਗੜ੍ਹ ੧੭ ਮਈ ੨੦੦੮ ਦਾ ਉਦਘਾਟਨ ਕਰਦੇ ਹੋਏ ਸ. ਇੰਦਰ ਸਿੰਘ ਨਾਮਧਾਰੀ,
ਸ੍ਰੀ ਸੀ.ਆਰ. ਮੋਦਗਿਲ ਡਾਇਰੈਕਟਰ ਹਰਿਆਣਾ ਪੰਜਾਬੀ ਸਾਹਿਤ ਅਕੈਡਮੀ, ਸ੍ਰੀ ਪ੍ਰਦੀਪ ਛਾਬੜਾ ਮੇਅਰ ਚੰਡੀਗੜ੍ਹ,
ਸ੍ਰੀਮਤੀ ਸ਼ੋਭਾ ਕੋਸਰ ਪ੍ਰਾਚੀਨ ਕਲਾ ਕੇਂਦਰ ਅਤੇ ਸ. ਗੁਰਬਚਨ ਸਿੰਘ ਨਾਮਧਾਰੀ

ਤੇਰਾ ਰੂਪ ਧਾਰ
ਮੈਨੂੰ ਭੋਲੀ ਭਾਲੀ ਅਬੋਧ ਨੂੰ
ਛਲ ਕੇ ਮਾਨਣ ਲਈ ਆਇਆ।
ਤੈਨੂੰ ਪਤਾ ਲੱਗਾ
ਤੂੰ ਲੋਹਾ-ਲਾਖਾ ਹੋ
ਆਪਣੀ ਤਪ ਸਾਧਨਾ ਦਾ ਬਲ
ਮੈਨੂੰ ਪੱਥਰ ਬਣਾਉਣ ਹਿਤ ਲਾ ਦਿੱਤਾ
ਕਿਰਪਾ ਤੇ ਖਿਮਾ ਲਈ ਨਹੀਂ।
ਮੈਂ ਨਿਰਜੀਵ ਪੱਥਰ ਥੋੜ੍ਹਾ ਸਾਂ
ਮੈਂ ਪਥਰਾਈ ਸਾਂ,
ਜਦੋਂ ਕਿਸੇ ਨੇ ਟੁੰਬਿਆ, ਸੁਰਤ ਪਰਤੀ
ਤਾਂ ਆਪਾ ਝੰਜੋੜਿਆ ਗਿਆ।
ਮੈਂ ਤੇਰੇ ਦੁਖ ਦਰਦ ਦੀ ਹਾਨਣ ਬਣ
ਜੰਗਲਾਂ ਵਿਚ ਭਟਕੀ
ਰਾਜੇ ਦੀ ਧੀ ਸਾਂ
ਫਿਰ ਵੀ
ਨਾ ਚੰਗਾ ਖਾਧਾ ਨਾ ਹੰਢਾਇਆ।
ਤੂੰ
ਸਤਾ ਸੰਭਾਲਦਿਆਂ
ਨਾਗਰਿਕਾਂ ਨੂੰ ਹੋਰ ਸੁਖ ਦਿੱਤਾ ਜਾਂ ਨਾ
ਪਰ
ਮੈਨੂੰ ਕਿਸੇ ਦੇ ਕਿਹਾਂ ਜੰਗਲ ਵਿਚ ਰੁਲਣ ਲਈ ਭੇਜ ਦਿੱਤਾ
ਬੁੱਢੇ ਰਿਸ਼ੀ ਕੋਲ ਸ਼ਾਇਦ ਇਸ ਕਰਕੇ ਭੇਜਿਆ
ਕਿ ਮੇਰੀ ਅਸਮਤ ਮਹਿਫੂਜ਼ ਰਹੇ!
ਅਗਲੇ ਯੁੱਗ 'ਚ
ਮੈਨੂੰ
ਰਾਜੇ ਦੀ ਧੀ ਨੂੰ
ਪੰਜ ਪਤੀ ਹੰਢਾਣੇ ਪਏ
ਪਰ
ਜਦ ਮੇਰੀ ਬੇਪਤੀ ਹੋਣ ਲੱਗੀ
ਇਕ ਦਾ ਤੀਰ-ਕਮਾਨ ਕੱਖਾਂ ਕਾਨਿਆਂ ਦਾ ਬਣ ਗਿਆ
ਦੂਜੇ ਦਾ ਗੁਰਜ ਕੱਚੀ ਮਿੱਟੀ ਦਾ
ਦੋ ਤਾਂ ਡੋਰ ਭੌਰੇ ਹੋਏ
ਕਾਗਜ਼ੀ ਪਹਿਲਵਾਨ ਬਣ ਗਏ
ਤੇ
ਧਰਮ ਪੁੱਤਰ
ਉਸ ਦਾ ਧਰਮ ਮੈਨੂੰ ਜੂਏ ਵਿਚ ਹਾਰਨਾ ਜੁ ਸੀ
ਮੇਰੀ ਬੇਪੜਦ ਹੁੰਦੀ ਦੀ ਲਾਜ ਬਚਾਉਣਾ ਥੋੜ੍ਹਾ
ਉਸਦਾ ਧਰਮ ਸੀ!
ਇਸ ਯੁੱਗ ਵਿਚ ਰਾਜਿਆਂ ਨੂੰ ਜਨਮ ਦੇਣ ਵਾਲੀ ਨੂੰ
ਮੰਦਾ ਨਾ ਕਹਿਣ ਦੀ ਸੁਮੱਤ ਦਿੱਤੀ ਗਈ
ਪਹਿਲਾਂ ਕਿੰਨੀ ਕੁ ਇੱਜ਼ਤ ਹੁੰਦੀ ਰਹੀ ਰਾਜ ਕੰਨਿਆਵਾਂ ਦੀ!
ਤੂੰ ਤਾਂ ਰਾਜਾ ਨਹੀਂ ਸੈਂ ਮੇਰਾ ਕੀ ਧਿਆਨ ਰੱਖਦੋਂ
ਤੂੰ ਮੈਨੂੰ
ਜੰਮਦੀ ਨੂੰ ਮਰਵਾਇਆ
ਜੇ ਬਚ ਗਈ
ਤਾਂ ਗੁੱਡੀਆਂ ਪਟੋਲਿਆਂ ਨਾਲ ਖੇਡਦੀ ਨੂੰ ਵਿਆਹਿਆ
ਕਿਸੇ ਬੁੱਢੇ-ਠੇਰੇ ਦੇ ਲੜ ਲਾਇਆ ਤੇ ਦਮੜੇ ਲੈ ਲਏ
ਜਾਂ ਫਿਰ ਬਜ਼ਾਰੀ ਵਸਤੂ ਮੰਨ ਕੇ ਵਟਾ ਲਿਆ
ਕੁੜੀ ਦਿੱਤੀ ਕੁੜੀ ਲਈ
ਇਕ ਰਾਮ ਆਇਆ ਉਸ ਕਿਹਾ ਕਿਉਂ ਤੇਰੀ ਅਕਲ ਤੇ ਪੜਦਾ
ਪੈ ਗਿਆ ਹੈ।
ਮੰਨਣ ਵਾਲੇ ਸੁਖੀ ਰਹੇ
ਪਰ ਤੈਨੂੰ ਤਾਂ ਮੇਰਾ ਜੰਮਣਾ ਵੀ ਭਾਰਾ ਲੱਗਦਾ ਹੈ
ਤੂੰ ਮਸ਼ੀਨਾਂ ਰਾਹੀਂ ਵਿਖਾਇਆ ਜੰਮਣ ਵਾਲੀ ਕੁੜੀ ਹੈ ਜਾਂ
ਮੁੰਡਾ
ਫਿਰ ਕੁੜੀ ਲਈ
ਕੈਂਚੀਆਂ ਕਰਦਾਂ
ਤਿੱਖੇ ਡਾਕਟਰੀ ਔਜ਼ਾਰ
ਮੇਰੀ ਬੋਟੀ ਬੋਟੀ ਕਰਨ ਲਈ ਕਾਹਲੇ
ਤੂੰ
ਹੋਰਨਾਂ ਨਾਲੋਂ ਰੋਟੀ ਬੇਟੀ ਦੀ ਸਾਂਝ ਤੋੜੀ ਰੱਖਣ ਲਈ
ਜੰਮਣ ਤੋਂ ਪਹਿਲਾਂ ਹੀ ਮੇਰੀ ਬੋਟੀ ਬੋਟੀ ਕਰਾ ਦੇਂਦਾ ਹੈ!
ਕੀ ਤੇਰਾ ਮਰਦਊ ਪੁਣਾ ਏਸੇ ਵਿਚ ਹੈ!
ਕੀ ਮੇਰੇ ਬਿਨਾਂ ਤੂੰ ਜੰਮ ਸਕੇਗਾ?
ਕੀ ਮੇਰੇ ਬਿਨਾ ਤੇਰੀ ਹੋਂਦ ਸੰਭਵ ਹੈ
ਤੂੰ ਆਪਣੇ ਪੈਰੀ ਕੁਹਾੜਾ ਨਹੀਂ ਮਾਰ ਰਿਹਾ?
ਤੂੰ ਆਪ ਹੀ ਜਵਾਬ ਦੇ
ਆਪ ਹੀ ਸੋਚ, ਖੁਦ ਸੋਚ।

# ਉਸ ਲੱਸੀ ਦੀ ਠੰਡਕ

*—ਭੁਪਿੰਦਰ ਉਸਤਾਦ*

ਉਹ ਜੂਨ ਦਾ ਮਹੀਨਾ ਸੀ ਤੇ ਸ਼ਾਇਦ ੧੯੭੬ ਦੀ ੨੨-੨੩ ਤਾਰੀਖ ਜਦੋਂ ਮੈਂ ਤੇ ਬਲਦੇਵ ਉਮਾਨ ਦੇ ਸੀਬ ਏਅਰ ਪੋਰਟ ਉੱਤੇ ਦਿਨੇ ਦਸ ਕੁ ਵਜੇ ਜਾ ਉਤਰੇ। ਜਹਾਜ਼ ਖੜਾ ਹੋਣ ਤੋਂ ਬਾਅਦ ਜਦੋਂ ਜਹਾਜ਼ ਦਾ ਦਰਵਾਜਾ ਖੁਲਿਆ ਤਾਂ ਇਕ ਗਰਮ ਹਵਾ ਦੇ ਬੁੱਲੇ ਨੇ ਸਾਡਾ ਬੜੀ ਗਰਮ ਜੋਸ਼ੀ ਨਾਲ ਸਵਾਗਤ ਕੀਤਾ। ਅਸੀਂ ਜਹਾਜ਼ ਨਾਲ ਲੱਗੀ ਪੌੜੀ ਤੋਂ ਹੇਠਾਂ ਉਤਰੇ ਤਾਂ ਰੱਜਵੇਂ ਦੀ ਗਰਮ ਹਵਾੜ ਨੇ ਬਾਹਾਂ ਅੱਡ ਕੇ ਆਪਣੇ ਕਲਾਵੇ 'ਚ ਘੁੱਟ ਲਿਆ। ਜਹਾਜ਼ ਏਅਰ ਪੋਰਟ ਦੀ ਇਮਾਰਤ ਤੋਂ ਦੋ ਢਾਈ ਸੌ ਗਜ਼ ਦੀ ਦੂਰੀ ਤੇ ਖੜ੍ਹਾ ਸੀ। ਅਸੀਂ ਅਪਣੇ ਬੈਗ ਮੋਢਿਆ ਤੇ ਚਾੜ੍ਹ ਕੇ ਜਦੋਂ ਬਿਲਡਿੰਗ ਤੱਕ ਪਹੁੰਚੇ ਤਾਂ ਪਸੀਨੇ ਨਾਲ ਤਰ-ਬ-ਤਰ ਹੋਏ ਪਏ ਸਾਂ। ਬਿਲਡਿੰਗ ਦੇ ਅੰਦਰ ਵੜਦਿਆਂ ਹੀ ਇਕ ਉਮਾਨੀ ਆਦਮੀ ਨੇ ਸਾਨੂੰ ਹੱਥ ਅੱਗੇ ਕਰਨ ਦਾ ਇਸ਼ਾਰਾ ਕੀਤਾ। ਪਹਿਲਾਂ ਲਾਇਨ 'ਚ ਖੜੇ ਅਸੀਂ ਦੇਖ ਰਹੇ ਸਾਂ ਕਿ ਇਕ ਉਮਾਨੀ ਸਾਰਿਆਂ ਦੇ ਹੱਥਾਂ ਤੇ ਕੁਝ ਰੱਖ ਰਿਹਾ ਹੈ ਤੇ ਦੂਜਾ ਆਦਮੀ ਪਾਣੀ ਦੀਆਂ ਗਲਾਸੀਆਂ ਫੜਾ ਰਿਹਾ ਹੈ ਤੇ ਅੱਗੇ ਜਾਣ ਦਾ ਇਸ਼ਾਰਾ ਕਰ ਰਿਹਾ ਹੈ। ਜਦੋਂ ਮੈਂ ਹੱਥ ਅੱਗੇ ਕੀਤਾ ਤਾਂ ਉਸ ਨੇ ੧੦-੧੨ ਰੰਗਬਰੰਗੀਆਂ ਗੋਲੀਆਂ ਮੇਰੀ ਤਲੀ ਤੇ ਰੱਖ ਦਿੱਤੀਆਂ। ਦੂਜੇ ਆਦਮੀ ਨੇ ਪਾਣੀ ਦੀ ਅੱਧੀ ਕੁ ਗਲਾਸੀ ਮੇਰੇ ਅੱਗੇ ਕਰ ਦਿੱਤੀ। ਮੈਂ ਇਕੋ ਵਾਰੀ ਸਾਰੀਆਂ ਗੋਲੀਆਂ ਮੂੰਹ 'ਚ ਸੁੱਟੀਆਂ ਤੇ ਗਲਾਸੀ ਮੂੰਹ ਨੂੰ ਲਾ ਲਈ, ਪਰ ਉਹ ਪਾਣੀ ਕਾਫੀ ਨਹੀਂ ਸੀ, ਤੇ ਹੋਰ ਮਿਲਣ ਦੀ ਵੀ ਉਮੀਦ ਨਹੀਂ ਸੀ। ਬੜੀ ਮੁਸ਼ਕਲ ਨਾਲ ਉਹ ਕੌੜੀਆਂ ਗੋਲੀਆਂ ਮੈਂ ਗਲੋਂ ਹੇਠਾਂ ਕੀਤੀਆਂ। ਇਮੀਗ੍ਰੇਸ਼ਨ ਚੋਂ ਹੁੰਦੇ ਹੋਏ ਸਾਨੂੰ ਦਸ ਕੁ ਮਿੰਟ ਲੱਗੇ ਕਸਟਮ ਤੱਕ ਪਹੁੰਚਦਿਆਂ। ਉਨਾਂ ਨੇ ਸਾਰਿਆਂ ਦਾ ਸਮਾਨ ਖੋਲ੍ਹ ਕੇ ਚੈੱਕ ਕੀਤਾ, ਪਰ ਬਗੈਰ ਕਿਸੇ ਨਖਰੇ ਦੇ, ਤੇ ਅਸੀਂ ਆਪਣਾ ਸਮਾਨ ਸਾਂਭ ਕੇ ਬਾਹਰ ਆ ਗਏ।



ਸਾਨੂੰ ਏਅਰ ਪੋਰਟ ਤੇ ਕੋਈ ਵੀ ਲੈਣ ਨਹੀਂ ਸੀ ਆਇਆ। ਮੈਨੂੰ ਤੇ ਬਲਦੇਵ ਨੂੰ ਮਲਕੀਤ ਨੇ ਥੋਹੜਾ ਜਿਹਾ ਸਮਝਾਇਆ ਹੋਇਆ ਸੀ ਸੋ ਅਸੀਂ ਪੁੱਛ ਪੁਛਾ ਕੇ ਇਕ ਟੈਕਸੀ ਵਾਲੇ ਨਾਲ ਪੰਜ ਡਾਲਰ ਜਾਣ ਦੇ ਕੀਤੇ ਟਿਕਾਣਾ ਲੱਭਣ ਵਾਸਤੇ ਥੋਹੜੀ ਮੁਸ਼ਕਲ ਹੋਈ ਪਰ ਲੱਭ ਲਿਆ। ਪਰ ਟੈਕਸੀ ਵਾਲਾ ਪੰਜ ਰਿਐਲ ਦੀ ਮੰਗ ਕਰਨ ਲੱਗਾ। ਮਲਕੀਤ ਨੇ ਸਾਨੂੰ ਦੱਸਿਆ ਕਿ ਝਗੜਾ ਨਾ ਕਰੋ। ਇਹ ਤੁਹਾਨੂੰ ਪੁਲਿਸ ਸਟੇਸ਼ਨ ਲੈ ਜਾਏਗਾ, ਫਿਰ ਇਸ ਦੇ ਔਣ ਜਾਣ ਦਾ ਖਰਚਾ ਵੀ ਦੇਣਾ ਪਏਗਾ। ਸੋ ਮਲਕੀਤ ਨੇ ਉਸ ਨੂੰ ਪੰਜ ਰਿਐਲ ਦੇ ਕੇ ਤੋਰ ਦਿੱਤਾ।

ਸਾਨੂੰ ਤਿੰਨ ਦਿਨ ਉਥੇ ਹੀ ਰਹਿਣਾ ਪਿਆ, ਕਿਉਂਕਿ ਸਾਡਾ ਰਬਾਬ ਸਾਨੂੰ ਲੈਣ ਨਹੀਂ ਸੀ ਆਇਆ। ਉਦੋਂ ਟੈਲੀਫੋਨ ਤਾਂ ਆਮ ਹੁੰਦੇ ਨਹੀਂ ਸਨ, ਪਿੰਡਾਂ ਵਿਚ ਤਾਂ ਬਿਲਕੁਲ ਹੀ ਨਹੀਂ। ਸਰਕਾਰੀ ਕੰਮਾਂ ਵਾਲੇ ਵਾਇਰਲੈਸ ਨਾਲ ਕੰਮ ਚਲਾਉਂਦੇ ਸਨ। ਸਾਡੀ ਪਾਈ ਹੋਈ ਚਿੱਠੀ ਸਾਡੇ ਜਾਣ ਤੋਂ ਦੋ ਦਿਨ ਬਾਅਦ ਮਿਲੀ। ਸਾਡਾ ਰਬਾਬ ਆਇਆ ਤੇ ਉਸ ਨੇ ਸਾਨੂੰ ਵਰਤਣ ਲਈ ਭਾਂਡੇ ਤੇ ਕੰਮ ਕਰਨ ਵਾਸਤੇ ਟੂਲਜ਼ ਲੈ ਕੇ ਦਿੱਤੇ ਤੇ ਕੁਆਟਰ ਬਣਾਉਣ ਵਾਸਤੇ ਪਲਾਈਆਂ ਅਤੇ ਲੱਕੜ। ਜਿਥੇ ਮਲਕੀਤ ਰਹਿੰਦਾ ਸੀ ਉਥੋਂ ੨੫੦ ਕਿਲੋਮੀਟਰ ਦੂਰ ਸੀ ਜਿਥੇ ਜਾ ਕੇ ਅਸੀਂ ਕੰਮ ਕਰਨ ਤੇ ਰਹਿਣਾ ਸੀ। ਸਾਰਾ ਸਮਾਨ ਇਕ ਟਰੱਕ ਉੱਤੇ ਲੱਦਿਆ ਹੋਇਆ ਸੀ ਤੇ ਸ਼ਾਮੀ ਪੰਜ ਕੁ ਵਜੇ ਮੈਂ ਮਲਕੀਤ, ਬਲਦੇਵ ਤੇ ਉਨਾਂ ਦੇ ਸਾਂਢੂ ਦਾ ਦੋਸਤ ਮੇਜਰ ਸਿੰਘ ਤੇ ਸਾਡਾ ਰਬਾਬ ਟਰੱਕ 'ਚ ਸਵਾਰ ਹੋ ਗਏ।

ਰਸਤੇ ਵਿਚ ਰਬਾਬ ਕਈਆਂ ਨੂੰ ਮਿਲਦਾ ਰਿਹਾ। ਦਰੀਜ ਪਿੰਡ ਤੱਕ ਪਹੁੰਚਦਿਆਂ ਹਨ੍ਹੇਰੇ ਨੇ ਸਾਨੂੰ ਆਪਣੇ ਕਲਾਵੇ 'ਚ ਲੈ ਲਿਆ ਸੀ। ਹਨੇਰੇ ਵਿਚ ਇੰਝ ਲੱਗ ਰਿਹਾ ਸੀ ਜਿਵੇਂ ਪਿੰਡ ਉੱਜੜਿਆ ਹੋਇਆ ਹੋਵੇ। ਕਈ ਘਰਾਂ ਦੀਆਂ ਬਾਹਰਲੀਆਂ ਦੀਵਾਰਾਂ ਜਿਵੇਂ ਪਾਣੀ-ਹਵਾ ਨਾਲ ਖੁਰ ਖੁਰ ਕੇ ਡਿੱਗ ਪਈਆਂ ਸਨ। ਉਨ੍ਹਾਂ ਦੇ ਉਤੋਂ ਦੀ ਕਿਸੇ ਕਿਸੇ ਘਰ ਵਿਚ ਲਾਲਟੇਨ ਜਾਂ ਦੀਵਾ ਜਗਦਾ ਦਿਸ ਪੈਂਦਾ ਸੀ। ਜਿਸ ਘਰ ਦੇ ਅੱਗੇ ਜਾ ਕੇ ਸਾਡਾ ਟਰੱਕ ਖੜਾ ਕੀਤਾ ਗਿਆ, ਉਥੋਂ ਬੜੀ ਗੰਦੀ ਜਿਹੀ ਬੋ ਆ ਰਹੀ ਸੀ। ਮੈਂ ਮਲਕੀਤ ਨੂੰ ਪੁੱਛਿਆ, ਤਾਂ ਪਤਾ ਲੱਗਾ ਕਿ ਅੰਦਰ ਭੇਡਾਂ ਬਕਰੀਆਂ ਦੀਆਂ ਮੇਂਗਣਾ ਸਟੋਰ ਕੀਤੀਆਂ ਹੋਣਗੀਆਂ। ਸਾਡੇ ਰਬਾਬ ਨੇ ਅੱਗੇ ਹੋ ਕੇ ਉਸ ਘਰ ਦਾ ਬਾਹਰਲਾ ਦਰਵਾਜ਼ਾ ਹੋਲੀ ਦੇਣੀ ਖੋਲਿਆ, ਤੇ ਸਾਨੂੰ ਆਪਣਾ ਸਮਾਨ ਅੰਦਰ ਰੱਖਣ ਲਈ ਕਿਹਾ। ਉਹ ਸੁਹੇਲੀ ਬੋਲ ਰਿਹਾ ਸੀ। ਸਾਡੇ 'ਚੋਂ ਬਲਦੇਵ ਪਹਿਲਾਂ ਅਫਰੀਕਾ ਰਹਿ ਕੇ ਆਇਆ ਸੀ, ਉਸ ਨੂੰ ਸੁਹੇਲੀ ਔਂਦੀ ਸੀ। ਇਸ ਕਰਕੇ ਸਾਨੂੰ ਜ਼ਿਆਦਾ ਪਰੇਸ਼ਾਨੀ ਨਹੀਂ ਹੋਈ।

ਜਦੋਂ ਅਸੀਂ ਦਰਵਾਜ਼ੇ ਤੋਂ ਅੰਦਰ ਲੰਘੇ ਤਾਂ ਦੇਖਿਆ ਇਕ ਲਾਲਟੇਨ ਜਗਾ ਕੇ ਇਕ ਬਰਾਂਡੇ 'ਚ ਕਿੱਲੀ ਨਾਲ ਟੰਗੀ ਹੋਈ ਸੀ ਜਿਸ ਦੀ ਚਿਮਨੀ ਧੂੰਏ ਨਾਲ ਧੁਆਂਖੀ ਪਈ ਸੀ। ਸਾਡੇ ਰਬਾਬ ਦੇ ਮੁੰਡੇ ਨੇ ਉਹ ਲਾਲਟੇਨ ਉਥੋਂ ਲਾਹ ਕੇ ਬਾਹਰ ਵਿਹੜੇ ਵਿਚ, ਜਿਥੇ ਖਜੂਰਾਂ ਦੀਆਂ ਛਿਟੀਆਂ ਦੀ ਬਣੀ ਚਟਾਈ ਜੋ ੮-੧੦ ਫੁੱਟ ਹੋਏਗੀ, ਉਹ ਬਾਲਿਆਂ ਦੇ ਹੇਠਾਂ ਬਲੋਕਾਂ ਦੇ ਚੱਕੇ ਲਾ ਕੇ ਰੱਖੀ ਹੋਈ ਸੀ, ਉਸਦੇ ਉਤੇ ਰੱਖ ਦਿੱਤੀ। ਥੋੜੀ ਜਿਹੀ ਲੋਅ ਉਸ ਨਾਲ ਹੋਈ, ਇਕ ਦੂਜੇ ਦੇ ਮੂੰਹ ਦਿਸਣ ਲੱਗੇ। ਮੈਂ ਆਲੇ ਦੁਆਲੇ ਨਜ਼ਰ ਘੁਮਾਈ ਤਾਂ ਟੁੱਟੀਆਂ ਭੱਜੀਆਂ ਕੰਧਾਂ ਦਿਸੀਆਂ, ਕਮਰੇ ਨਾਂ ਦੀ ਕੋਈ ਚੀਜ਼ ਨਹੀਂ ਲੱਭੀ।

ਸਾਹਮਣੇ ਜੋ ਇਕ ਕਮਰਾ ਦਿਸ ਵੀ ਰਿਹਾ ਸੀ, ਉਸ ਨੂੰ ਤਾਲਾ ਲੱਗਾ ਹੋਇਆ ਸੀ। ਅਸੀਂ ਆਪਣੇ ਬੈਗ ਤੇ ਬਿਸਤਰੇ ਲਾਹ ਕੇ ਵਰਾਂਡੇ ਵਿਚ ਰੱਖ ਲਏ। ਰਬਾਬ ਨੇ ਇਕ ਮੁੰਡੇ ਨੂੰ ਕੁਝ ਕਿਹਾ। ਬਲਦੇਵ ਨੇ ਸਾਨੂੰ ਦੱਸਿਆ ਕਿ ਰਬਾਬ, ਮੁੰਡੇ ਨੂੰ ਰੋਟੀ ਲਿਆਉਣ ਲਈ ਕਹਿ ਰਿਹਾ ਸੀ।

ਰਸਤੇ ਵਿਚ ਇਕ ਹੋਟਲ ਤੋਂ ਅਸੀਂ ਡੱਟ ਕੇ ਚਾਹ ਪਾਣੀ ਪੀ ਲਿਆ ਸੀ। ਮਲਕੀਤ ਨੇ ਸਾਨੂੰ ਦੱਸ ਦਿੱਤਾ ਸੀ ਕਿ ਪਿੰਡ ਪਹੁੰਚਦਿਆਂ ਦੇਰ ਹੋ ਜਾਣੀ ਹੈ। ਅਸੀਂ ਬਲਦੇਵ ਨੂੰ ਕਿਹਾ ਕਿ ਉਹ ਰਬਾਬ ਨੂੰ ਰੋਟੀ ਲਈ ਮਨ੍ਹਾ ਕਰ ਦੇਵੇ, ਪਰ ਉਹ ਇਸ ਤੋਂ ਪਹਿਲਾਂ ਹੀ ਬਾਹਰ ਚਲੇ ਗਿਆ ਸੀ। ਅਸੀਂ ਬੈਠੇ ਆਪਸ ਵਿਚ ਗੱਲਾਂ ਕਰ ਰਹੇ ਸਾਂ ਕਿ ਦੋ ਮੁੰਡੇ ਅੰਦਰ ਆਏ। ਇਕ ਮੁੰਡੇ ਨੇ ਦੋ ਕੁ ਫੁੱਟ ਦਾ ਥਾਲ, ਜੋ ਚੌਲਾਂ ਦੀ ਛੇ ਕੁ ਇੰਚ ਟੀਸੀ ਬਣਾ ਕੇ ਭਰਿਆ ਹੋਇਆ ਸੀ ਅਤੇ ਉਸ ਦੇ ਉਪਰ ਫਰਾਈ ਕੀਤੀ ਹੋਈ ਬੱਕਰੇ ਜਾਂ ਭੇਡੂ ਦੀ ਲੱਤ ਰੱਖੀ ਹੋਈ ਸੀ। ਉਸ ਨੂੰ ਦੇਖ ਕੇ ਮੇਜਰ ਸਿੰਘ ਦਾ ਚਿਹਰਾ ਨਫਰਤ ਨਾਲ ਭਰ ਗਿਆ, ਕਿਉਂਕਿ ਉਹ ਰਾਧਾ ਸੁਆਮੀ ਮੱਤ ਨੂੰ ਮੰਨਣ ਵਾਲਾ ਸੀ। ਅਸੀਂ ਉਨਾਂ ਮੁੰਡਿਆਂ ਨੂੰ ਸ਼ੁਕਰਨ ਕਹਿ ਕੇ ਉਹ ਥਾਲ ਵਾਪਸ ਕਰ ਦਿੱਤਾ। ਸਾਡੇ ਕੋਲ ਕੁਝ ਖਾਣ ਵਾਲਾ ਸਮਾਨ ਸੀ, ਉਹ ਖਾ ਕੇ ਅਸੀਂ ਚਟਾਈ ਉਤੇ ਆਪਣੇ ਬਿਸਤਰੇ ਖੋਲ੍ਹ ਲਏ। ਬੱਦਲ ਗੜਕਣ ਲੱਗ ਪਿਆ ਸੀ। ਜੇ ਰਾਤ ਨੂੰ ਮੀਂਹ ਆ ਗਿਆ ਤਾਂ ਕਿਧਰ ਜਾਵਾਂਗੇ? ਬਲਦੇਵ ਸਿੰਘ ਨੇ ਸ਼ੰਕਾ ਉਠਾਈ।

ਇਥੇ ਮੀਂਹ ਨਹੀਂ ਪੈਂਦਾ, ਕਈ ਕਈ ਸਾਲ ਲੰਘ ਜਾਂਦੇ ਹਨ। ਮਲਕੀਤ ਨੇ ਸਾਨੂੰ ਦੱਸਿਆ।

ਅੱਛਾ! ਮੇਜਰ ਸਿੰਘ ਹੈਰਾਨ ਸੀ।

ਚਲੋ ਸੋ ਜਾਓ ਹੁਣ ਗਿਆਰਾਂ ਵੱਜ ਹਟੇ ਹਨ, ਸਵੇਰੇ ਉਠ ਕੇ ਦੇਖਾਂਗੇ, ਕੀ ਭਾਅ ਵਿਕਦੀ ਹੈ। ਪਰ ਬੱਦਲ ਗੜਕ ਗੜਕੇ ਚਿਤਾਵਣੀ ਦੇ ਰਿਹਾ ਸੀ ਕਿ ਆਪਣਾ ਆਪ ਸਾਂਭ ਲਉ। ਬੱਦਲਾਂ ਦੀ ਗੜਗੜਾਹਟ ਸੁਣਦਿਆਂ ਘੰਟਾ ਭਰ ਲੰਘ ਗਿਆ, ਨੀਂਦ ਨਹੀਂ ਆਈ। ਹਵਾ ਦਾ ਇਕ ਜ਼ੋਰਦਾਰ ਬੁੱਲਾ ਆਇਆ ਇੰਝ ਲੱਗਾ ਜਿਵੇਂ ਉਹ ਪਾਣੀ ਨਾਲ ਭਰਿਆ ਹੋਇਆ ਹੋਵੇ। ਸਾਨੂੰ ਆਪਣੇ ਸਮਾਨ ਦਾ ਫਿਕਰ ਪੈਣ ਲੱਗਾ, ਜੇ ਉਹ ਗਿਲਾ ਹੋ ਗਿਆ ਤਾਂ ਬਹੁਤ ਮੁਸ਼ਕਲ ਹੋ ਜਾਏਗੀ। ਕੀ ਕੀਤਾ ਜਾਏ? ਇਹ ਸੋਚ ਹੀ ਰਹੇ ਸਾਂ ਕਿ ਜੋਰਦਾਰ ਮੀਂਹ ਚਾਲੂ ਹੋ ਗਿਆ। ਅਸੀਂ ਫਟਾ ਫਟ ਬਿਸਤਰੇ ਇਕੱਠੇ ਕੀਤੇ ਤੇ ਵਰਾਂਡੇ ਵਲ ਨੂੰ ਹੋ ਗਏ। ਮੇਰਾ ਬਿਸਤਰਾ ਤਾਂ ਬਿਸਤਰੇ ਬੰਧ ਵਿਚ ਸੀ, ਸੋ ਮੈਂ ਆਪਣਾ ਬਿਸਤਰਾ ਜ਼ਮੀਨ ਉਤੇ ਹੀ ਰੱਖ ਦਿੱਤਾ, ਮੇਜਰ ਤੇ ਬਲਦੇਵ ਨੇ ਆਪਣੇ ਬਿਸਤਰੇ ਉਸ ਦੇ ਉਪਰ ਰੱਖ ਲਏ। ਏਨੇ ਨੂੰ ਰਬਾਬ ਵੀ ਸਾਹੋ ਸਾਹ ਹੋਇਆ ਆ ਗਿਆ। ਉਹ ਬਹੁਤ ਖੁਸ਼ ਸੀ। ਅਸੀਂ ਉਸ ਦੀ ਖੁਸ਼ੀ ਦੇਖ ਕੇ ਹੈਰਾਨ ਸਾਂ। ਉਸ ਨੇ ਸਾਨੂੰ ਆਪਣਾ ਸਮਾਨ ਨਾਲ ਲੱਗਦੇ ਇਕ ਘਰ ਵਿਚ ਰੱਖਣ ਲਈ ਕਿਹਾ। ਅਸੀਂ ਆਪਣਾ ਆਪਣਾ ਸਮਾਨ ਚੁੱਕਿਆ ਤੇ ਉਸ ਦੇ ਮਗਰ ਹੋ ਤੁਰੇ।

ਰਬਾਬ ਸ਼ਾਇਦ ਪਹਿਲਾ ਹੀ ਘਰ ਵਾਲਿਆਂ ਨੂੰ ਕਮਰਾ ਖਾਲੀ ਕਰਨ ਵਾਸਤੇ ਕਹਿ ਗਿਆ ਸੀ। ਜਦੋਂ ਅਸੀਂ ਸਮਾਨ ਲੈ ਕੇ ਗਏ ਤਾਂ ਉਹ ਆਪਣੀ ਸੁੱਕੀ ਹੋਈ ਮੱਛੀ ਦੀਆਂ ਬੋਰੀਆਂ ਚੁੱਕ ਰਹੇ ਸਨ। ਕਮਰਾ ਮੱਛੀ ਦੀ ਬਦਬੋ ਨਾਲ ਭਰਿਆ ਪਿਆ ਸੀ। ਬਲਦੇਵ ਨੇ ਰਬਾਬ ਨੂੰ ਕਿਹਾ ਕਿ ਬਹੁਤ ਬਦਬੂ ਮਾਰ ਰਹੀ ਹੈ, ਉਸ ਨੇ ਮੁੰਡੇ ਨੂੰ ਇਤਰ ਲਿਆਉਣ ਵਾਸਤੇ ਕਿਹਾ। ਮੁੰਡਾ ਦੋ ਕੁ ਮਿੰਟਾ 'ਚ ਹੀ ਇਕ ਇਤਰ ਦੀ ਸ਼ੀਸ਼ੀ ਲੈ ਕੇ ਆ ਗਿਆ, ਤੇ ਉਸ ਨੇ ਉਹ ਸਾਰੀ ਸ਼ੀਸ਼ੀ ਕਮਰੇ 'ਚ ਛਿੜਕਾ ਦਿੱਤੀ। ਹੁਣ ਕਦੀ ਹਵਾ ਦੇ ਬੁਲੇ ਨਾਲ ਇਤਰ ਦੀ ਮਹਿਕ ਆ ਰਹੀ ਸੀ ਤੇ ਕਦੇ ਮੱਛੀ ਦੀ। ਜਿਵੇਂ ਕਿਵੇਂ ਰਾਤ ਲੰਘ ਗਈ।

ਸਵੇਰ ਵਾਸਤੇ ਅਸੀਂ ਡਬਲ ਰੋਟੀ ਲੈ ਕੇ ਆਏ ਸਾਂ ਸੋ ਸਵੇਰੇ ਉਠ ਕੇ ਚਾਹ ਬਣਾਈ ਤੇ ਜਾਮ ਡਬਲ ਰੋਟੀ ਖਾ ਕੇ ਰਬਾਬ ਨਾਲ ਹੋ ਤੁਰੇ। ਅਸੀਂ ਚਾਰੇ ਸਰਦਾਰ ਸਾਂ ਤੇ ਦਾਹੜੀਆਂ ਸਾਰਿਆਂ ਦੀਆਂ ਖੁੱਲੀਆਂ ਹੋਈਆਂ ਸਨ। ਜਦੋਂ ਪਿੰਡ ਦੀਆਂ ਗਲੀਆਂ ਵਿਚੀ ਲੰਘ ਕੇ ਅਸੀਂ ਦੂਸਰੇ ਸਿਰੇ ਪਹੁੰਚੇ ਤਾਂ ਲੋਕ ਦਰਵਾਜ਼ਿਆਂ ਦੀਆਂ ਝੀਥਾਂ ਵਿਚੀਂ ਦੇਖ ਰਹੇ ਸਨ। ਇਹ ਵੀ ਸੋਚ ਰਹੇ ਸਨ ਕਿ ਅਸੀਂ ਕਿਥੋਂ ਦੇ ਹਾਂ ਤੇ ਸਾਡਾ ਧਰਮ ਕੀ ਹੈ? ਕਈ ਤਾਂ ਸਾਨੂੰ ਮੁਸਲਮ ਹੀ ਸਮਝ ਰਹੇ ਸਨ।

ਮੀਂਹ ਨੇ ਮੌਸਮ ਨੂੰ ਖੁਸ਼ਗਵਾਰ ਬਣਾ ਦਿੱਤਾ ਸੀ। ਰਾਤ ਜੋ ਟਰੱਕ 'ਚ ਮਾਲ ਅਸੀਂ ਲੈ ਕੇ ਆਏ ਸਾਂ, ਉਸ ਨੂੰ ਕੁਝ ਮੁੰਡੇ ਟਰੱਕ ਵਿਚੋਂ ਉਤਾਰ ਰਹੇ ਸਨ। ਉਨਾਂ ਨੇ ਪਲਾਈਆਂ, ਬਾਲੇ ਅਤੇ ਸੀਮਿੰਟ ਦੀਆਂ ਬੋਰੀਆਂ ਸੱਭ ਕੁਝ ਕੱਲਾ ਕੱਲਾ ਕਰਕੇ ਰੱਖਿਆ

ਹੋਇਆ ਸੀ।

ਰਬਾਬ ਨੇ ਬਲਦੇਵ ਨੂੰ ਸਮਝਾਇਆ ਕਿ ਇਕ ਖੱਡਾ ਕੱਢ ਕੇ ਇਕ ਮੁਰੱਬਾ ਇਥੇ ਗੱਡ ਦਿਉ। ਰੇਤਲੀ ਜ਼ਮੀਨ ਸੀ ਤਿੰਨ ਚਾਰ ਕਹੀਆਂ ਨਾਲ ਹੀ ਖੱਡਾ ਨਿਕਲ ਗਿਆ। ਫਿਰ ਬਾਰੀ ਨਾਲ ਉਸ ਨੂੰ ਡੂੰਘਾ ਕੀਤਾ ਤੇ ਇਕ ਬਾਲਾ ਉਸ ਵਿਚ ਖੜਾ ਕਰ ਦਿੱਤਾ। ਫਿਰ ਉਹ ਇਕ ਪਾਸੇ ਨੂੰ ਤੁਰ ਪਿਆ ਤੇ ਕੋਈ ਦੋ ਸੌ ਮੀਟਰ ਜਾ ਕੇ, ਉਸ ਨੇ ਪੈਰ ਨਾਲ ਇਕ ਲਕੀਰ ਮਾਰੀ ਤੇ ਉਥੇ ਖੱਡਾ ਕੱਢਣ ਲਈ ਕਿਹਾ। ਅਸੀਂ ਉਥੇ ਨੇੜੇ ਹੀ ਪਏ ਦੋ ਤਿੰਨ ਪੱਥਰ ਚੁੱਕ ਕੇ ਲਕੀਰ ਉਤੇ ਰੱਖ ਦਿੱਤੇ। ਰਬਾਬ ਨੇ ਉਥੋਂ ਸੱਜੇ ਨੂੰ ਮੋੜ ਕੱਟਿਆ ਤੇ ਕੋਈ ਸਵਾ ਕੁ ਸੌ ਮੀਟਰ ਤੇ ਜਾ ਕੇ ਉਸਨੇ ਰਸਤੇ ਦੇ ਕੰਢੇ ਇਕ ਮੁਰੱਬਾ ਲੈਣ ਨੂੰ ਕਿਹਾ। ਉਥੇ ਵੀ ਦੋ ਪੱਥਰ ਰੱਖ ਕੇ ਅਸੀਂ ਰਬਾਬ ਦੇ ਪਿਛੇ ਹੋ ਗਏ।

ਰਬਾਬ ਨੇ ਫਿਰ ਇਕ ਨਿਸ਼ਾਨ ਲਾਇਆ ਜੋ ਪਹਿਲੇ ਲੱਗੇ ਨਿਸ਼ਾਨ ਦੇ ਸਾਹਮਣੇ ਜਿਹੇ ਸੀ, ਉਥੋਂ ਉਸ ਨੇ ਪਹਿਲੇ ਨਿਸ਼ਾਨ ਵਲ ਉਂਗਲੀ ਕਰ ਦਿੱਤੀ। ਏਸੇ ਤਰਾਂ ਬਾਅਦ ਵਿਚ ਹੋਰ ਲੋਕਾਂ ਨੇ ਵੀ ਜਿੰਨੀ ਜ਼ਮੀਨ ਕਿਸੇ ਤੋਂ ਸਾਂਭ ਹੋਈ, ਸਾਂਭ ਲਈ। ਇਹ ਜ਼ਮੀਨ ਉਨਾਂ ਦੀ ਮਲਕੀਅਤ ਹੋ ਗਈ।

ਫਿਰ ਅਸੀਂ ਲਾਇਨ ਡੋਰੀ ਬੰਨ ਕੇ ਦਸ ਦਸ ਫੁੱਟ ਦੇ ਨਿਸ਼ਾਨ ਲਾਏ। ਖੱਡੇ ਕਢਦਿਆਂ ਨੂੰ ਸ਼ਾਮ ਪੈ ਗਈ ਤੇ ਚਾਹ ਪਾਣੀ ਪੀ ਕੇ ਮਲਕੀਤ ਸਿੰਘ ਵਾਪਸ ਰੂਟੀ ਨੂੰ ਆ ਗਿਆ।

ਮੁਰੱਬੇ ਲਾ ਕੇ ਕੰਡਿਆਲੀ ਤਾਰ ਲੈਂਦਿਆ ਸਾਨੂੰ ਹਫਤਾ ਲੱਗ ਗਿਆ। ਸਾਡਾ ਰਬਾਬ ਟੈਕਨੀਕਲ ਆਦਮੀ ਸੀ ਇਸ ਕਰਕੇ ਪਿੰਡ ਦੇ ਬਾਕੀ ਜਿੰਨੇ ਟਿਊਬੈਲ ਲੱਗੇ ਸਨ, ਉਨਾਂ ਨਾਲੋਂ ਰਬਾਬ ਦੇ ਟਿਊਬੈਲ ਦਾ ਡਿਜ਼ਾਇਨ ਤੇ ਰੱਖ ਰਖਾਵ ਕੁਝ ਠੀਕ ਸੀ। ਖੱਡਾ ਛੋਟੇ ਘੇਰੇ ਦਾ ਹੀ ਸੀ ਤੇ ਹੇਠਾਂ ਜਾਣ ਨੂੰ ਵੀ ਰਸਤਾ ਠੀਕ ਸੀ। ਬਾਹਰ ਕਾਫੀ ਵੱਡਾ ਚੁਬੱਚਾ ਬਣਿਆ ਹੋਇਆ ਸੀ। ਪਾਣੀ ਦਾ ਲੈਵਲ ਕੋਈ ਪੱਕਾ ਨਹੀਂ ਸੀ, ਉਤੋਂ ਆਮ ਲੋਕਾਂ ਨੂੰ ਕੰਮ ਦੀ ਟੈਕਨੀਕ ਦਾ ਵੀ ਪਤਾ ਨਹੀਂ ਸੀ। ਇਸ ਕਰਕੇ ਇਕ ਵੱਡਾ ਸਾਰਾ ਟੋਇਆ ਪੁੱਟ ਲਿਆ ਜਾਂਦਾ ਸੀ, ਜਿਥੇ ਪਾਣੀ ਆ ਜਾਂਦਾ ਸੀ ਉਥੇ ੮-੧੦ ਬਲੌਕ ਰੱਖ ਕੇ ਉਪਰ ਇੰਜਣ ਰੱਖ ਦਿੱਤਾ ਜਾਂਦਾ ਸੀ ਤੇ ਇਕ ਪਾਇਪ ਪਾਣੀ ਵਿਚ ਸੁੱਟ ਕੇ, ਇਕ ਪਾਇਪ ਉਪਰ ਨੂੰ ਖਿਚ ਕੇ ਟਿਊਬੈਲ ਬਣ ਜਾਂਦਾ ਸੀ। ਇੰਜਣ ਚਲਾਉਣ ਵਾਸਤੇ ਹੇਠਾਂ ਜਾਣ ਲਈ ਕਈਆਂ ਨੇ ਉਪਰ ਕੁਝ ਗੱਡ ਕੇ ਉਸ ਨਾਲ ਰੱਸਾ ਬੰਨਿਆ ਹੁੰਦਾ ਸੀ, ਜਿਸ ਨੂੰ ਫੜ ਕੇ ਸੌਖਿਆ ਹੀ ਹੇਠਾਂ ਜਾ ਸਕੀਦਾ ਸੀ। ਕਈ ਟੋਏ ਤਾਂ ਉਪਰੋਂ ਐਨੇ ਚੌੜੇ ਹੁੰਦੇ ਸਨ ਕਿ ਉਨਾਂ ਵਿਚ ਘੀਸੀ ਕਰਦੇ ਹੇਠਾਂ ਰਿੜ ਜਾਂਦੇ ਸਨ। ਜਾਣਿ ਜਿਸ ਤਰਾਂ ਵੀ ਕਿਸੇ ਦਾ ਰੁਕ ਲੱਗਦਾ ਸੀ ਆਪਣਾ ਕੰਮ ਰੇੜ੍ਹੀ ਜਾ ਰਹੇ ਸਨ।

ਜਦੋਂ ਜ਼ਮੀਨ ਦੀ ਬਾਊਂਡਰੀ ਵਾਇਰ ਲੱਗ ਗਈ ਤਾਂ ਰਬਾਬ ਨੇ ਰੋਜ਼ ਹੀ ਸਵੇਰੇ ਸਾਡੇ ਸੁੱਤਿਆਂ ਪਿਆ ਤੇ ਹੀ ਆ ਜਾਣਾ, ਆਪਣੀ ਪਹਿਲੀ ਨਮਾਜ਼ ਪੜ ਕੇ। ਉਸਨੇ ਆਪਣਾ ਡਿਸ਼ਡਾਸ਼ (ਗਾਊਨ ਵਰਗਾ ਕੁਰਤਾ) ਲਾਹ ਕੇ ਖੇਤ ਦੇ ਇਕ ਪਾਸੇ ਰੱਖ ਦੇਣਾ ਤੇ ਧੋਤੀ ਨੂੰ ਗੋਡਿਆਂ ਤੱਕ ਚੁੱਕ ਕੇ ਟੰਗ ਲੈਣਾ (ਇਹ ਲੋਕ ਲੱਤਾਂ ਨੰਗੀਆਂ ਰੱਖਣ ਨੂੰ ਬਹੁਤ ਬੁਰਾ ਮੰਨਦੇ ਹਨ) ਫਿਰ ਉਸਨੇ ਕਹੀ ਲੈ ਕੇ ਖੇਤ ਬਣਾਉਣ ਲੱਗ ਪੈਣਾ। ਕਈ ਵਾਰ ਜਦੋਂ ਕੰਮ ਜ਼ਿਆਦਾ ਹੋਣਾ ਤਾਂ ਉਸ ਨੇ ਸਾਨੂੰ ਵੀ ਮੱਦਦ ਲਈ ਬੁਲਾ ਲੈਣਾ। ਸਾਰਾ ਕੰਮ ਹੱਥੀਂ ਹੀ ਹੁੰਦਾ ਸੀ। ਸੁਆਰੀ ਵਾਸਤੇ ਤੇ ਛੋਟਾ ਮੋਟਾ ਸਮਾਨ ਢੋਣ ਲਈ ਖੋਤੇ ਅਤੇ ਖਚਰਾਂ ਤੋਂ ਹੀ ਕੰਮ ਲਿਆ ਜਾਂਦਾ ਸੀ। ਜਾਂ ਫਿਰ ਊਂਠ ਇਹ ਕੰਮ ਕਰਦੇ ਪਰ ਹੁਣ ਤਾਂ ਉਥੇ ਪੱਕੀਆਂ ਅਤੇ ਲੇਵਲ ਸੜਕਾਂ ਉਤੇ ਮਰਸਿਡੀ ਤੇ ਫਰਾਰੀ ਇੰਝ ਦੌੜਦੀਆਂ ਹਨ ਜਿਵੇਂ ਸਮੁੰਦਰ ਦੇ ਸ਼ਾਂਤ ਪਾਣੀ ਉਤੇ ਲਹਿਰ।

ਉਸ ਜ਼ਮਾਨੇ 'ਚ ਔਰਤਾਂ ਜਿਥੇ ਇਤਰ ਤੇ ਪਾਊਡਰ ਵਰਤਦੀਆਂ ਸਨ ਉਥੇ ਦਾਤਣ-ਸੁਰਮੇ ਦੇ ਨਾਲ ਮੂੰਹ ਦਾ ਰੰਗ ਨਿਖਾਰਨ ਵਾਸਤੇ ਸੂਰਜਮੁਖੀ ਦੇ ਬੀਜ ਨੂੰ ਪੀਸ ਕੇ ਉਸ ਵਿਚ ਦੁਧ ਕੇਸਰ ਤੇ ਹਲਦੀ ਮਿਲਾ ਕੇ ਇਸਤੇਮਾਲ ਕਰਦੀਆਂ ਸਨ, ਜਿਸ ਨਾਲ ਇਕ ਦਿਨ ਵਿਚ ਹੀ ਉਹ ਨਿਖਰ ਜਾਂਦੀਆਂ ਸਨ। ਬਿਊਟੀ ਪਾਰਲਰ ਨਾਂ ਦੀ ਚੀਜ਼ ਉਦੋਂ ਹੁੰਦੀ ਨਹੀਂ ਸੀ।

ਉਮਾਨ ਦੇ ਨਾਂਅ ਉਤੇ ਦੁਨੀਆਂ ਦੇ ਨਕਸ਼ੇ ਵਿਚ ਦਿਸਣ ਵਾਲੇ ਮੁਲਕ ਨੇ ਅਰਬ ਸਾਗਰ ਦੇ ਕੰਢੇ ਤੀਹ ਲੱਖ ਕਿਲੋਮੀਟਰ ਥਾਂ ਨੂੰ ਘੇਰ ਰੱਖਿਆ ਹੈ। ਇਸ ਦੀ ਇਕ ਹੱਦ ਯਮਨ ਨਾਲ, ਦੂਜੀ ਹੱਦ ਯੂ. ਏ. ਈ ਨਾਲ ਤੇ ਲੰਬੀ ਬਾਹੀ ਸਾਊਦੀ ਅਰਬ ਨਾਲ ਮਿਲਦੀ ਹੈ। ਇਥੋਂ ਦੀ ਅਬਾਦੀ ਕੋਈ ੧੯-੨੦ ਲੱਖ ਦੀ ਹੈ। ਉਮਾਨ ਅਤੇ ਅਫਰੀਕਾ ਦੇ ਵਿਚ ਅਰਬ ਸਾਗਰ ਦੀ ਇਕ ਪੂਛ ਜਿਹੀ ਖਾਈ ਹੈ, ਜਿਸ ਨੇ ਅਰਬ ਖੰਡ ਨੂੰ ਵੱਖ ਕੀਤਾ ਹੋਇਆ ਹੈ। ਉਮਾਨ, ਅਰਬ ਸਮੂਹ ਦੇ ਦੱਖਣ-ਪੱਛਮ ਵਿਚ ਵਾਕਿਆ ਹੈ। ਉਮਾਨ ਦੇ ਦੋ ਜਜ਼ੀਰਿਆਂ ਵਿਚੋਂ ਮਸੀਰਾ ਤੇ ਕੁਰੀਆ ਮੁਰੀਆ ਖਾਸ ਅਤੇ ਮਸ਼ਹੂਰ ਹਨ। ਇਥੋਂ ਦਾ ਮੌਸਮ ਗਰਮ-ਖੁਸ਼ਕ ਹੈ। ਗਰਮੀ ਤਕਰੀਬਨ ਦਸ ਮਹੀਨੇ ਆਪਣਾ ਰੰਗ ਦਿਖਾਉਂਦੀ ਹੈ। ਦਰਖਤ ਪੱਟ ਹਵਾਵਾਂ ਚਲਦੀਆਂ ਹਨ। ਹਵਾਵਾਂ ਕਈ ਵਾਰ ਪਲਾਈ ਦੇ ਚੱਕਮੇਂ ਘਰਾਂ ਨੂੰ ਉਡਾ ਕੇ ਲੈ ਜਾਂਦੀਆਂ ਹਨ। ਇਥੋਂ ਦੀ ਪੈਦਾਵਾਰ ਖਜੂਰ ਤੇ ਪੈਟਰੋਲ ਦੇ ਤਾਂਬਾ ਵੀ ਹੈ। ਮੱਛੀ ਵੀ ਬਹੁਤ ਸਾਰੇ ਕੁਨਬਿਆਂ ਦਾ ਢਿਡ ਭਰਨ ਵਿਚ ਆਪਣਾ ਅਹਿਮ ਰੋਲ ਅਦਾ ਕਰਦੀ ਹੈ। ਸੀਮਿੰਟ

ਪਲਾਂਟ ਵੀ ੭੪ ਵਿਚ ਆਪਣਾ ਕੰਮ ਕਰਨ ਲੱਗ ਪਏ ਹਨ।

੨੩ ਜੁਲਾਈ ੧੯੭੦ ਵਿਚ ਸੁਲਤਾਨ ਕਬੂਸ ਨੇ ਗੱਦੀ ਸੰਭਾਲੀ ਤੇ ਦੇਸ਼ ਦੀ ਵਾਗਡੋਰ ਆਪਣੇ ਹੱਥ ਲੈ ਕੇ, ਦੇਸ਼ ਨੂੰ ਤਰੱਕੀ ਦੇ ਰਾਹ ਤੋਰਦਿਆਂ ਗੁਆਂਢੀ ਮੁਲਕਾਂ ਦੇ ਕਾਮਿਆਂ ਲਈ ਵੀ ਰੋਜ਼ੀ ਪੈਦਾ ਕਰ ਦਿੱਤੀ। ਕੋਈ ਪੰਜ ਲੱਖ ਵਿਦੇਸ਼ੀ ਕਾਰੀਗਰ ਇਥੇ ਕੰਮ ਕਰ ਰਹੇ ਹਨ। ਮੁਲਕ ਦਾ ਸਾਰਾ ਕੰਮ ਉਸਦੀ ਆਪਣੀ ਬੋਲੀ ਅਰਬੀ 'ਚ ਹੁੰਦਾ ਹੈ। ਸਰਕਾਰੀ ਕਰਮਚਾਰੀ ਬੇਸ਼ਕ ਉਹ ਕਿਸੇ ਵੀ ਮੁਲਕ ਦਾ ਹੈ ਅਰਬੀ ਆਉਣੀ ਲਾਜ਼ਮੀ ਹੈ। ਸਕੂਲਾਂ ਵਿਚ ਮੁੰਡੇ ਕੁੜੀਆਂ ਦੇ ਸਬਜੈਕਟ ਬਿਲਕੁਲ ਅਲੱਗ ਹਨ। ਸ਼ਹਿਰਾਂ ਵਿਚ ਬਿਜਲੀ ਜੈਨਰੇਟਰਾਂ ਤੋਂ ਤਿਆਰ ਹੋ ਕੇ ਸਪਲਾਈ ਹੁੰਦੀ ਹੈ ਤੇ ਪ੍ਰਾਈਵੇਟ ਕੰਪਨੀ ਕਰਦੀ ਹੈ। ਪਾਣੀ ਵੀ ਹਰ ਥਾਂ ਤੇ ਟੈਂਕਰਾਂ ਨਾਲ ਹੀ ਸਪਲਾਈ ਕੀਤਾ ਜਾਂਦਾ ਹੈ।

ਸੁਲਤਾਨ ਦਾ ਜਨਮ ਦਿਨ ੧੮ ਨਵੰਬਰ ਨੂੰ ਮਨਾਇਆ ਜਾਂਦਾ ਹੈ। ਜਨਮ ਦਿਨ ਮਨਾਉਣ ਦਾ ਬਹੁਤ ਹੀ ਵਧੀਆ ਤਰੀਕਾ ਹੈ। ਜਿਸ ਜ਼ਿਲੇ 'ਚ ਜਨਮ ਦਿਨ ਮਨਾਉਣਾ ਹੁੰਦਾ ਹੈ ਉਸ ਜ਼ਿਲੇ ਦਾ ਨਾਮ ਇਕ ਸਾਲ ਪਹਿਲਾਂ ਅਨਾਉਸ ਹੋ ਜਾਂਦਾ ਹੈ। ਇਕ ਸਾਲ ਵਿਚ ਉਸ ਜ਼ਿਲੇ 'ਚ ਕਾਲਜ, ਸਕੂਲ ਖੇਡ ਸਟੇਡੀਅਮ, ਹਸਪਤਾਲ ਤੋਂ ਇਲਾਵਾ ਹੋਰ ਜੋ ਵੀ ਜ਼ਰੂਰੀ ਹੋਵੇ ਇਕ ਜ਼ਿਲੇ ਵਾਸਤੇ ਕੋਰਟ ਵਗੈਰਾ ਉਹ ਸਭ ਇਕ ਸਾਲ 'ਚ ਬਣ ਕ ਤਿਆਰ ਹੋ ਜਾਂਦਾ ਹੈ। ੮-੮, ੧੦-੧੦ ਕੰਪਨੀਆਂ ਨੂੰ ਕੰਮ ਮਿਲਦਾ ਹੈ। ਕੋਈ ਸੜਕਾਂ ਬਣਾ ਰਿਹਾ ਹੈ ਤੇ ਕੋਈ ਹਸਪਤਾਲ। ਹਰ ਹਾਲਤ 'ਚ ਇਕ ਸਾਲ ਵਿਚ ਉਹ ਪੂਰਾ ਸ਼ਹਿਰ ਉਸਰ ਜਾਂਦਾ ਹੈ। ਜਿਸ ਕੰਪਨੀ ਦਾ ਕੰਮ ਪਿਛੇ ਰਹਿ ਜਾਂਦਾ ਹੈ ਉਸ ਨੂੰ ਭਾਰੀ ਜੁਰਮਾਨਾ ਕੀਤਾ ਜਾਂਦਾ ਹੈ ਇਕ ਦਿਨ ਦੇ ਹਿਸਾਬ ਨਾਲ। ਕੰਪਨੀਆਂ 'ਚ ੮-੮, ੧੦-੧੦ ਹਜ਼ਾਰ ਬੰਦਾ ਕੰਮ ਕਰਦਾ ਹੈ ਤੇ ਕੰਪਣੀਆਂ ਕੋਲ ਹਰ ਤਰਾਂ ਦੀ ਮਸ਼ੀਨਰੀ ਵੀ ਹੈ। ਕਿਸੇ ਕਿਸਮ ਦੀ ਢਿਲ ਨਹੀਂ ਰਹਿਣ ਦਿੱਤੀ ਜਾਂਦੀ। ਇਥੇ ਵਾਂਗੂ ਨਹੀਂ ਕਿ ਦੋਮੋਰੀਆ ਪੁਲ ਦਾ ਕੰਮ ਤਾਂ ਦੋ ਸਾਲ ਦਾ ਸੀ ਪਰ ਉਹ ਛੇ ਸਾਲ ਗੁਜਰਨ ਤੇ ਵੀ ਸਿਰੇ ਨਹੀਂ ਚੜ ਰਿਹਾ। ਏਸ ਤਰਾਂ ਦਾ ਕੰਮ ਅਗਰ ਉਥੇ ਹੋ ਜਾਂਦਾ ਤਾਂ ਜਿੰਨੇ ਵੀ ਬੰਦੇ, ਕੰਪਨੀ ਮੈਨੇਜਮੈਂਟ ਤੇ ਉਸ ਏਰੀਏ ਦੀ ਮੈਨੇਜਮੈਂਟ, ਸਭ ਨੂੰ ਪੁਠੇ ਟੰਗਿਆ ਹੋਣਾ ਸੀ।

ਸਾਡਾ ਕੁਆਟਰ ੨੪'×੧੨' ਬਣ ਕੇ ਬੇਸ਼ਕ ਤਿਆਰ ਸੀ। ਚੌਂਵੀ ਫੁਟ ਵਾਲੇ ਪਾਸੇ ੪'×੪' ਦੀਆਂ ਦੋ ਦੋ ਖਿੜਕੀਆਂ ਵਿਚੋਂ ਦੀ ਹਵਾ ਇੰਝ ਔਂਦੀ ਜਿਵੇਂ ਕਈ ਸਾਰੇ ਪੱਖਿ ਲੱਗੇ ਹੋਣ। ਹਰ ਕੋਈ ਆ ਕੇ ਕੁਆਟਰ ਦੇ ਡਿਜ਼ਾਇਨ ਦੀ ਤਾਰੀਫ ਕਰ ਰਿਹਾ ਸੀ, ਪਰ ਸਾਡਾ ਉਥੇ ਜਾਣ ਨੂੰ ਦਿਲ ਨਹੀਂ ਸੀ ਮੰਨ ਰਿਹਾ। ਵਜ੍ਹਾ ਇਹ ਸੀ ਕਿ ਅਸੀਂ ਨਵੇਂ ਅਤੇ ਉਸ ਏਰੀਏ ਤੋਂ ਅਣਜਾਣ ਸਾਂ, ਸਾਡਾ ਕੁਆਟਰ ਪਿਛੋਂ ਦੂਰ ਉਜਾੜ ਵਿਚ ਸੀ। ਨਾਲ ਹੀ ਇਕ ਸੁੱਕ ਨਦੀ ਸੀ ਤੇ ਉਸ ਤੋਂ ਅੱਗੇ ਪਹਾੜੀਆਂ ਸਨ। ਪਿੰਡ ਵਿਚ ਪੰਜ ਸੱਤ ਘਰਾਂ ਨੂੰ ਛੱਡ ਕੇ ਪੁਰਾਣੇ ਜ਼ਮਾਨੇ ਵਾਲਾ ਫਲੱਸ਼ ਸਿਸਟਮ ਬਾਕੀ ਘਰਾਂ ਵਿਚ ਸੀ। ਘਰ ਦਾ ਇਕ ਕਮਰਾ ਜਿਸ ਵਿਚ ਟੋਇਆ ਕੱਢ ਕੇ ਉਪਰ ਛੱਤ ਵਿਚ ਮਘੋਰ ਰੱਖਿਆ ਹੁੰਦਾ ਸੀ, ਉਸ ਨੂੰ ਪਖਾਨੇ ਵਾਸਤੇ ਵਰਤਦੇ ਸਨ। ਕੋਸ਼ਿਸ਼ ਕੀਤੀ ਜਾਂਦੀ ਸੀ ਕਿ ਉਸ ਵਿਚ ਪਾਣੀ ਨਾ ਜਾਵੇ। ਜਿਨ੍ਹਾਂ ਦੇ ਘਰਾਂ ਵਿਚ ਇਹ ਸਿਸਟਮ ਨਹੀਂ ਸੀ ਉਹ ਲੋਕ ਜੰਗਲ ਪਾਣੀ ਲਈ ਏਧਰ ਹੀ ਆਉਂਦੇ ਸਨ।

ਅਸੀਂ ਨਾਂਹ ਨੁੱਕਰ ਕਰਦਿਆਂ ਦੋ ਕੁ ਮਹੀਨੇ ਪਿੰਡ ਵਿਚ ਹੀ ਕੱਢੇ। ਫਿਰ ਇਕ ਦਿਨ ਅਸੀਂ ਆਪਣਾ ਸਮਾਨ ਕਿਸੇ ਦੀ ਗੱਡੀ 'ਚ ਰੱਖਿਆ ਤੇ ਆਪਣੇ ਕੁਆਟਰ 'ਚ ਆ ਗਏ। ਕੁਆਟਰ ਵਿਚ ਇਕ, ਦੋ ਫੂਲ ਪਲਾਈਆਂ ਜੋੜ ਕੇ, ਤਖਤ ਪੋਸ਼ ਬਣਾਇਆ ਸੀ, ਜਿਸ ਨੂੰ ਮੰਜੇ ਦੀ ਥਾਂ ਵਰਤਿਆ। ਉਸ ਉਤੇ ਚਾਰ ਪੰਜ ਜਾਣੇ ਅਰਾਮ ਨਾਲ ਸੌਂ ਸਕਦੇ ਸਨ। ਇਕ ਤਖਤ-ਪੋਸ਼ ਖਜੂਰਾਂ ਦੀਆਂ ਛਿਟੀਆਂ ਦਾ ੮'-੧੦' ਦਾ ਕੁਆਟਰ ਦੇ ਬਾਹਰ ਬਲੌਕਾਂ ਉਤੇ ਮੁਰੰਥਿ ਰੱਖ ਕੇ ਬਣਾਇਆ ਹੋਇਆ ਸੀ। ਫਿਲਹਾਲ ਉਥੇ ਹੀ ਸੌਣ ਬਾਰੇ ਸੋਚਿਆ ਗਿਆ। ਇਕ ਤਾਂ ਰਾਤ ਹਨੇਰੀ ਉਪਰੋਂ ਹਵਾ ਦੀਆਂ ਸੀਟੀਆਂ ਜੋ ਪਹਾੜੀਆਂ ਵਲੋਂ ਆਉਂਦੀਆਂ ਸਨ ਨੀਂਦ ਨਾ ਔਣ ਦੇਣ।

ਇਥੇ ਤਾਂ ਡਰ ਲੱਗ ਰਿਹਾ, ਦੇਖੋ ਕਿਦ੍ਹਾਂ ਚੀਕਾਂ ਪੈ ਰਹੀਆਂ। ਬਲਦੇਵ ਬੋਲਿਆ।

ਸੌਂ ਜਾਹ ਚੁੱਪ ਕਰਕੇ। ਮੈਂ ਉਸਨੂੰ ਸੌਣ ਲਈ ਕਿਹਾ।

ਇਸ ਉਜਾੜ ਵਿਚ ਆਪਾਂ ਤਿੰਨੇ ਹੀ ਹਾਂ, ਜੇ ਕੋਈ ਆ ਕੇ...। ਬਲਦੇਵ ਨੇ ਫਿਰ ਡਰ ਜ਼ਾਹਰ ਕੀਤਾ।

ਚੁੱਪ ਕਰ ਓਏ, ਐਵੇਂ ਡਰੀ ਜਾਨਾਂ। ਏਨੇ ਨੂੰ ਪਹਾੜੀ ਵਿਚ ਦੀ ਆਈ ਹਵਾ ਨੇ ਜ਼ੋਰਦਾਰ ਗੂੰਜ ਛੱਡੀ, ਅਸੀਂ ਤਿੰਨੇ ਤ੍ਰਬਕ ਗਏ।

ਕਿਉਂ ਨਿਕਲ ਗਏ ਨਾ ਪੱਦ। ਬਲਦੇਵ ਜੇਤੂ ਅੰਦਾਜ਼ 'ਚ ਬੋਲਿਆ।

ਐਦਾਂ ਕਰੋ, ਤੁਸੀਂ ਦੋਵੇ ਸੌਂ ਜਾਉ ਮੈਂ ਜਾਗਦਾਂ। ਮੇਜਰ ਨੇ ਗੱਲ ਮੁਕਾਉਣੀ ਚਾਹੀ।

ਨਹੀਂ ਮੈਨੂੰ ਅਜੇ ਨੀਂਦ ਨਹੀਂ ਆਈ, ਤੁਸੀਂ ਦੋਵੇਂ ਸੌਂ ਜਾਓ ਮੈਂ ਕੁਝ ਪੜਾਂਗਾ। ਮੈਂ ਉਨਾਂ ਨੂੰ ਸੌਂ ਜਾਣ ਲਈ ਕਿਹਾ।

ਚਲੋ ਠੀਕ ਐ। ਕਹਿ ਕੇ ਉਹ ਦੋਵੇਂ ਮੂੰਹ ਸਿਰ ਲਪੇਟ ਕੇ ਪੈ ਗਏ। ਮੈਂ ਲਾਲਟੈਨ ਚੱਕ ਕੇ ਆਪਣੇ ਨੇੜੇ ਕਰ ਲਈ ਤੇ ਇਕ

ਕਿਤਾਬ ਜੋ ਮੈਂ ਘਰੋਂ ਨਾਲ ਲੈ ਕੇ ਗਿਆ ਸਾਂ, ਪੜ੍ਹਨ ਲੱਗ ਪਿਆ। ਮੈਂ ਘੜੀ ਦੇਖੀ ਤਾਂ ਇਕ ਵੱਜ ਗਿਆ ਸੀ। ਮੈਂ ਡਾਂਗ ਆਪਣੇ ਪਾਸੇ ਦੇ ਮੰਜੇ ਹੇਠਾਂ ਰੱਖ ਲਈ ਤੇ ਲੰਮਾ ਪੈ ਗਿਆ।

ਭਾਊ ਸੌਂ ਗਿਆਂ? ਬਲਦੇਵ ਦੀ ਆਵਾਜ਼ ਆਈ।

ਨਈ ਓ ਨਈ, ਸੁੱਤਾਂ ਨਈ, ਲੰਮਾ ਪਿਆਂ, ਤੂੰ ਸੌਂ ਜਾ ਚੁੱਪ ਕਰਕੇ। ਪੰਜਾਂ ਕੁ ਮਿੰਟਾਂ ਬਾਦ ਹੀ ਉਹ ਘੁਰਾੜੇ ਮਾਰਨ ਲੱਗ ਪਿਆ। ਉਹ ਡਰਪੋਕ ਕੁਝ ਜ਼ਿਆਦਾ ਹੀ ਸੀ, ਇਸ ਕਰਕੇ ਉਹ ਸਾਡੇ ਵਿਚਕਾਰ ਸੌਂਦਾ ਹੁੰਦਾ ਸੀ।

ਸਾਨੂੰ ਚਾਰ ਪੰਜ ਰਾਤਾਂ ਇਸੇ ਤਰਾਂ ਬਾਰੀ ਬਾਰੀ ਪਹਿਰਾ ਦਿੰਦਿਆਂ ਲੰਘ ਗਈਆਂ। ਕੋਈ ਅਜਿਹੀ ਘਟਨਾ ਤਾਂ ਨਹੀਂ ਵਾਪਰੀ, ਪਰ ਰਾਤੀ ਜਾਗਕੇ ਸਵੇਰੇ ਕੰਮ ਕਰਨਾ ਕੁਝ ਮੁਸ਼ਕਲ ਹੋ ਜਾਂਦਾ। ਇਕ ਰਾਤ ਮੇਰੀ ਵਾਰੀ ਹੀ ਸੀ। ਬਲਦੇਵ ਤੇ ਮੇਜਰ ਸੁੱਤੇ ਪਏ ਸਨ, ਮੈਂ ਲਾਲਟੈਨ ਦੀ ਰੋਸ਼ਨੀ 'ਚ ਬੈਠਾ ਪੜ੍ਹ ਰਿਹਾ ਸਾਂ। ਪੰਜ ਸੱਤ ਮਿੰਟ ਪਹਿਲਾਂ ਹੀ ਮੈਂ ਪਾਣੀ ਪੀ ਕੇ ਤੇ ਰੂਮ ਦੁਆਲੇ ਚੱਕਰ ਮਾਰ ਕੇ ਆਇਆ ਸਾਂ। ਮੈਨੂੰ ਇੰਝ ਲੱਗਾ ਜਿਵੇਂ ਕੋਈ ਬਰੀਕ ਜਿਹੀ ਆਵਾਜ਼ ਆਈ ਹੋਵੇ। ਮੈਂ ਜ਼ਰਾ ਚੁਕੰਨਾ ਹੋ ਗਿਆ। ਦੋ ਕੁ ਮਿੰਟ ਬਾਅਦ ਲੱਗਾ ਜਿਵੇਂ ਪਾਇਲ ਦੇ ਘੁੰਗਰੂ ਛਣਕ ਰਹੇ ਹੋਣ। ਮੈਨੂੰ ਥੋਹੜੀ ਘਬਰਾਹਟ ਹੋਈ ਤੇ ਮੈਂ ਸੋਚਣ ਲੱਗਾ ਕਿ ਇਨਾਂ ਨੂੰ ਸੁੱਤਿਆ ਨੂੰ ਜਗਾਵਾਂ ਜਾਂ ਨਾ, ਮੈਂ ਕੋਈ ਫੈਸਲਾ ਕਰਦਾ ਏਨੇ ਨੂੰ ਪਾਇਲ ਦੀ ਛਨਕਾਰ ਬਿਲਕੁਲ ਸਾਫ ਤੇ ਨੇੜੇ ਸੁਨਣ ਲੱਗ ਪਈ ਜਿਵੇਂ ਮੇਰੇ ਨੇੜੇ ਤੇੜੇ ਹੀ ਹੋਵੇ। ਮੈਂ ਆਵਾਜ਼ ਦੀ ਦਿਸ਼ਾ ਵਲ ਧਿਆਨ ਨਾਲ ਦੇਖਿਆ। ਸਾਡੀ ਬਾਊਂਡਰੀ ਵਿਚ ਜੋ ਗੇਟ ਵਾਸਤੇ ਥਾਂ ਛੱਡੀ ਹੋਈ ਸੀ, ਓਧਰੋਂ ਇਕ ਕਾਲਾ ਸਾਇਆ ਮੇਰੀ ਵੱਲ ਨੂੰ ਆ ਰਿਹਾ ਸੀ।

ਉਹ ਸਾਇਆ ਬੇਖੌਫ ਮੇਰੇ ਤੋਂ ਪੰਜ ਸੱਤ ਕਦਮਾਂ ਦੀ ਦੂਰੀ ਤੇ ਆ ਖੜ੍ਹਾ ਹੋਇਆ। ਉਹ ਕਾਲੇ ਬੁਰਕੇ ਵਾਲੀ ਔਰਤ ਸੀ। ਉਸ ਦੇ ਸਿਰਫ ਹਥ ਹੀ ਥੋਹੜੇ ਥੋਹੜੇ ਦਿਸਦੇ ਸਨ। ਉਸ ਨੇ ਸ਼ਾਇਦ ਸਲਾਮਾ ਲੇਕੁਮ ਵੀ ਕਿਹਾ, ਪਰ ਮੈਂ ਕੋਈ ਜੁਆਬ ਨਾ ਦੇ ਸਕਿਆ; ਕਿਉਂਕਿ ਮੈਨੂੰ ਠੀਕ ਤਰਾਂ ਸੁਣਿਆ ਨਹੀਂ ਸੀ। ਉਸ ਨੇ ਫਿਰ ਕੁਝ ਕਿਹਾ, ਮੈਨੂੰ ਫਿਰ ਕੁਝ ਪਤਾ ਨਾ ਲੱਗਾ, ਤਾਂ ਉਹ ਆਲਾ ਦੁਆਲਾ ਦੇਖਣ ਲੱਗੀ, ਜਿਵੇਂ ਕੁਝ ਲੱਭ ਰਹੀ ਹੋਵੇ। ਮੇਜਰ-ਬਲਦੇਵ ਸੁਤੇ ਹੋਏ ਸਨ, ਮੈਨੂੰ ਕੁਝ ਵੀ ਐਸਾ ਨਾ ਲੱਗਾ ਕਿ ਮੈਂ ਉਨਾਂ ਨੂੰ ਜਗਾਵਾਂ। ਉਸ ਔਰਤ ਨੇ ਮੁਤਹਿਰੇ ਵਲ ਪੈਰ ਵਧਾਏ, ਤੇ ਮੇਰੇ ਵਲ ਦੇਖ ਕੇ ਉਸ ਨੇ ਓਪਰ ਹਥ ਨਾਲ ਇਸ਼ਾਰਾ ਕੀਤਾ, ਤਾਂ ਮੈਂ ਸਮਝ ਗਿਆ ਕਿ ਉਸ ਨੂੰ ਪਾਣੀ ਦੀ ਜ਼ਰੂਰਤ ਹੈ। ਮੈਂ ਅੰਦਰੋਂ ਜਾ ਕੇ ਗਲਾਸ ਲਿਆਂਦਾ ਤੇ ਪਾਣੀ ਦਾ ਭਰਕੇ ਉਸ ਵਲ ਕਰ ਦਿੱਤਾ। ਉਸਨੇ ਪਾਣੀ ਪੀਤਾ ਤੇ ਸ਼ੁਕਰਨ ਕਹਿ ਕੇ ਉਹ ਪਿਛਾਂ ਹੀ ਮੁੜ ਗਈ ਜਿਧਰੋਂ ਆਈ ਸੀ। ਮੈਂ ਘੜੀ ਦੇਖੀ ਤਾਂ ਇਕ ਵਜਣ ਵਾਲਾ ਸੀ। ਮੈਂ ਬੜਾ ਹੈਰਾਨ ਸਾਂ ਕਿ ਇਸ ਵੇਲੇ ਅੱਧੀ ਰਾਤ ਨੂੰ ਇਹ ਔਰਤ ਕੱਲੀ ਤੁਰੀ ਫਿਰਦੀ ਹੈ, ਇਸ ਨੂੰ ਕੋਈ ਡਰ ਭੈ ਨਹੀਂ, ਫਿਰ ਅਸੀਂ ਤਾਂ ਤਿੰਨ ਸਿੰਘ ਹਾਂ, ਕਿਸ ਤੋਂ ਡਰੀ ਜਾਂਦੇ ਹਾਂ। ਮੈਂ ਉਠ ਕੇ ਲਾਲਟੈਨ ਨੀਵੀਂ ਕਰਕੇ, ਚਾਦਰ ਲਈ ਤੇ ਲੰਮਾ ਪੈ ਗਿਆ। ਪਤਾ ਨਹੀਂ ਕਿਹੜੇ ਵੇਲੇ ਨੀਂਦ ਨੇ ਆ ਘੇਰਿਆ।

ਸਵੇਰੇ ਉਠ ਕੇ ਮੈਂ ਬਲਦੇਵ ਤੇ ਮੇਜਰ ਨੂੰ ਰਾਤ ਵਾਲੀ ਸਾਰੀ ਗੱਲ ਦੱਸੀ ਤਾਂ ਉਨਾਂ ਨੂੰ ਵੀ ਬੜੀ ਹੈਰਾਨੀ ਹੋਈ ਤੇ ਆਪਣੇ ਆਪ ਤੇ ਸ਼ਰਮਿੰਦਗੀ।

ਦੋ ਢਾਈ ਮਹੀਨੇ ਤਾਂ ਸਾਨੂੰ ਆਪਣਾ ਆਪ ਸੁਆਰਨ ਤੇ ਹੀ ਲੱਗ ਗਏ। ਫਿਰ ਰਬਾਬ ਨੇ ਲੋਕਾਂ ਨੂੰ ਸਾਡੇ ਕੰਮਾਂ ਬਾਰੇ ਦੱਸਿਆ ਤੇ ਕੰਮ ਫੜਨਾ ਸ਼ੁਰੂ ਕੀਤਾ। ਅਸੀਂ ਮਹਿਸੂਸ ਕੀਤਾ ਕਿ ਲੋਕ ਸਾਨੂੰ ਬੜੇ ਹੈਰਾਨ ਹੋ ਕੇ ਦੇਖਦੇ ਹਨ। ਕਈਆਂ ਦੀ ਨਿਗਾਹ ਵਿਚ ਅਸੀਂ ਬਹੁਤ ਨੇਕ ਤੇ ਕਰਾਮਾਤੀ ਹੋ ਗਏ ਸਾਂ। ਇਸ ਦਾ ਕਾਰਣ ਸਾਨੂੰ ਬਾਅਦ 'ਚ ਪਤਾ ਲੱਗਾ ਕਿ ਜਿਸ ਦਿਨ ਅਸੀਂ ਏਸ ਪਿੰਡ ਵਿਚ ਆਏ ਸਾਂ, ਉਸ ਦਿਨ ਇਸ ਪਿੰਡ ਵਿਚ ਚੌਦਾਂ ਸਾਲ ਬਾਅਦ ਮੀਂਹ ਪਿਆ ਸੀ। ਜਦਕਿ ਮੀਂਹ ਪੈਣ ਦੇ ਕੋਈ ਆਸਾਰ ਨਜ਼ਰ ਨਹੀਂ ਆ ਰਹੇ ਸਨ। ਮੀਂਹ ਔਣ ਦੀ ਖੁਸ਼ੀ ਵਿਚ ਪਿੰਡ ਵਾਲਿਆਂ ਜਸ਼ਨ ਵੀ ਕੀਤਾ ਸੀ। ਇਸ ਕਰਕੇ ਪਿੰਡ ਵਾਲੇ ਸਾਨੂੰ ਸ਼ੁਭ ਮੰਨਦੇ ਸਨ। ਫਿਰ ਅਸੀਂ ਕੰਮ ਵੀ ਸਾਰੇ ਹੀ ਕਰ ਲੈਂਦੇ ਸਾਂ, ਖੱਡੇ ਪੁਟਣ ਤੋਂ ਲੈ ਕੇ ਮਕਾਨ ਬਣਾਉਣ ਤੇ ਮਸ਼ੀਨਾਂ ਠੀਕ ਕਰਨ ਤੱਕ। ਇਸ ਕਰਕੇ ਵੀ ਲੋਕ ਕੁਝ ਹੈਰਾਨ ਸਨ।

ਉਹ ਲੋਕ ਬਿਲਕੁਲ ਅਨਪੜ੍ਹ ਸਨ ਤੇ ਖਜੂਰਾਂ ਦਾ ਹੀ ਕੰਮ ਕਰਦੇ ਸਨ। ਖਜੂਰ ਤੋੜਨਾ ਤੇ ਉਸ ਨੂੰ ਸਾਂਭਣਾ ਵੀ ਇਕ ਕਲਾ ਹੈ। ਖਜੂਰ ਦੇ ਦਰਖਤ ਉਤੇ ਇਕ ਆਦਮੀ ਬੈਲਟ ਬੰਨ ਕੇ ਚੜ੍ਹਦਾ ਹੈ ਇਕ ਗੰਢਾਸੀ ਉਸ ਨੇ ਬੈਲਟ ਵਿਚ ਅੜੁੰਗੀ ਹੁੰਦੀ ਹੈ ਤੇ ਇਕ ਰੱਸਾ। ਰੱਸੇ ਨੂੰ ਉਹ ਉਪਰ ਜਾ ਕੇ ਬੰਨ ਦਿੰਦਾ ਹੈ ਤੇ ਗੰਢਾਸੀ ਨਾਲ ਕੱਚੇ ਖਜੂਰਾਂ ਦੇ ਗੁੱਛੇ ਵੱਢ ਵੱਢ ਕੇ ਉਹ ਰੱਸੇ ਉਤੇ ਰੱਖ ਦਿੰਦਾ ਹੈ ਜੋ ਕਿ ਘਿਸਰ ਕੇ ਹੇਠਾਂ ਆ ਜਾਂਦੇ ਹਨ। ਹੇਠਾਂ ਜਿਸ ਆਦਮੀ ਨੇ ਰੱਸਾ ਫੜਿਆ ਹੁੰਦਾ ਹੈ ਉਸ ਨੂੰ ਇਸ ਗੱਲ ਦਾ ਖਿਆਲ ਰੱਖਣਾ ਪੈਂਦਾ ਹੈ ਕਿ ਉਤੋਂ ਆ ਰਿਹਾ ਗੁੱਛਾ ਨਾ ਤਾਂ ਜ਼ਮੀਨ ਉਤੇ ਟਕਰਾ ਕੇ ਖਰਾਬ ਹੋਵੇ ਤੇ ਨਾ ਹੀ ਉਸ ਦੇ ਹੱਥਾਂ ਪੈਰਾਂ ਨੂੰ ਸੱਟ ਲੱਗੇ। ਫਿਰ ਇਕ ਇਕ ਕਰਕੇ ਖਜੂਰਾਂ ਨੂੰ ਗੁੱਛੇ ਨਾਲੋਂ ਤੋੜਿਆ ਜਾਂਦਾ ਹੈ ਤੇ ਕੱਚੀਆਂ ਪੱਕੀਆਂ ਖਜੂਰਾਂ ਅਲੱਗ ਕੀਤੀਆਂ ਜਾਂਦੀਆਂ ਹਨ। ਕਚੀਆਂ ਖਜੂਰਾਂ ਨੂੰ ਵਡੇ

ਸਾਰੇ ਕੜਾਹੇ 'ਚ ਪਾ ਕੇ ਉਬਾਲਿਆ ਜਾਂਦਾ ਹੈ ਤੇ ਫਿਰ ਉਨਾਂ ਨੂੰ ਸਾਫ ਕੀਤੀ ਹੋਈ ਥਾਂ ਤੇ ਚਿਟਾਈਆਂ ਵਿਛਾ ਕੇ ਸੁੱਕਣੇ ਪਾ ਦਿੱਤਾ ਜਾਂਦਾ ਹੈ। ਉਸ ਵਕਤ ਲੋਕ ਦੁਆ ਕਰਦੇ ਹਨ ਕਿ ਮੀਂਹ ਦੀ ਕਣੀ ਉਨਾਂ ਉਤੇ ਨਾ ਪੈ ਜਾਏ। ਅਗਰ ਪਾਣੀ ਦੀ ਛਿੱਟ ਉਨਾਂ ਉਬਾਲੀਆਂ ਖਜੂਰਾਂ ਉਤੇ ਪੈ ਜਾਏਗੀ ਤਾਂ ਉਨਾਂ ਤੋਂ ਬਣੇ ਛੁਹਾਰਿਆਂ 'ਚ ਕੀੜਾ ਪੈ ਜਾਏਗਾ ਇਸ ਕੰਮ ਤੋਂ ਸਿਵਾ ਉਨਾਂ ਲੋਕਾਂ ਨੂੰ ਉਦੋਂ ਹੋਰ ਕੋਈ ਜਿਆਦਾ ਕੰਮ ਨਹੀਂ ਸੀ ਆਉਂਦਾ। ਕਿਸੇ ਚੀਜ਼ ਦੀ ਰਿਪੇਅਰ ਕਰਨ ਵਾਲਾ ਉਥੇ ਕੋਈ ਨਹੀਂ ਸੀ। ਕਾਰਾਂ ਤੱਕ ਕਚਰੇ 'ਚ ਸੁੱਟ ਦਿੰਦੇ ਸਨ।

ਇਕ ਦਿਨ ਅਸੀਂ ਕਿਸੇ ਦੇ ਘਰ ਕੰਮ ਕਰਨ ਗਏ ਤਾਂ ਦੇਖਿਆ ਉਨਾਂ ਦੇ ਵਿਹੜੇ ਵਿਚ ਤਿੰਨ ਚਾਰ ਟੇਪਾਂ ਸੁਟੀਆਂ ਪਈਆਂ ਸਨ। ਅਸੀਂ ਉਨਾਂ ਨੂੰ ਪੁੱਛਿਆ ਤਾਂ ਉਨਾਂ ਦੱਸਿਆ ਕਿ ਇਹ ਖਰਬਾਨ (ਖਰਾਬ) ਹਨ ਚਲਦੀਆਂ ਨਹੀਂ। ਅਸੀਂ ਉਨਾਂ ਤੋਂ ਪੁੱਛ ਕੇ ਇਕ ਟੇਪ ਰਿਕਾਰਡਰ ਲੈ ਆਏ ਤੇ ਕੁਆਟਰ ਆ ਕੇ ਉਸ ਨੂੰ ਚੰਗੀ ਤਰਾਂ ਸਾਫ ਕੀਤਾ ਉਹ ਅੰਦਰੋਂ ਬਾਹਰੋਂ ਰੇਤਾਂ ਨਾਲ ਭਰੀ ਹੋਈ ਸੀ। ਘਰ ਤਾਂ ਕੱਚੇ ਹਨ ਹੀ ਫਿਰ ਘਰ 'ਚ ਕਮਰੇ ਵੀ ਦੋ ਤਿੰਨ ਹੀ ਹੁੰਦੇ ਹਨ ਬਾਕੀ ਤਾਂ ਬਗੈਰ ਛੱਤਾਂ ਤੋਂ ਕੰਧਾਂ ਹੀ, ਉਹ ਵੀ ਟੁੱਟੀਆਂ ਭਜੀਆਂ ਖੜੀਆਂ ਮਿਲਦੀਆਂ ਹਨ ਤੇ ਉਨਾਂ ਵਿਚ ਰੇਤਾ ਹੀ ਰੇਤਾ ਹੁੰਦਾ ਹੈ। ਉਸ ਰੇਤਾ ਵਿਚ ਹੀ ਸਮਾਨ ਪਿਆ ਹੋਇਆ ਸੀ। ਰੋਟੀ ਵਗੈਰਾ ਵੀ ਉਥੇ ਹੀ ਬਹਿ ਕੇ ਖਾਂਦੇ ਹਨ। ਇਕ ਵੱਡੇ ਸਾਰੇ ਥਾਲ ਵਿਚ ਚੌਲ ਪਾ ਕੇ ਸਾਰਾ ਟੱਬਰ ਉਸ ਨੂੰ ਘੇਰ ਲੈਂਦਾ ਹੈ। ਕਈ ਵਾਰ ਰੋਟੀ ਖਾਂਦਿਆਂ ਅਜਿਹਾ ਹਵਾ ਦਾ ਬੁੱਲਾ ਆਉਂਦਾ ਹੈ ਕਿ ਸਭ ਕੁਝ ਰੇਤੇ ਨਾਲ ਭਰ ਜਾਂਦਾ ਹੈ। ਸਾਡੇ ਨਾਲ ਵੀ ਪਹਿਲਾਂ ਪਹਿਲਾਂ ਇਸ ਤਰਾਂ ਹੋਇਆ ਜਦੋਂ ਕੁਆਟਰ ਬਣਿਆ ਨਹੀਂ ਸੀ। ਫਿਰ ਰੋਟੀ ਖਾਣ ਜੋਗੀ ਨਾ ਰਹਿਣੀ ਤੇ ਆਪਣੇ ਆਪ ਨੂੰ ਗਾਲ੍ਹਾਂ ਕਢਣੀਆਂ।

ਉਹ ਟੇਪ ਰਿਕਾਰਡਰ ਚਾਲੂ ਹੋ ਗਈ, ਅਸੀਂ ਉਹ ਟੇਪ ਉਨਾਂ ਨੂੰ ਦੇ ਕੇ ਦੂਜੀਆਂ ਲੈ ਆਏ। ਉਹ ਸਾਡੇ ਗੁਣ ਗਉਣੋਂ ਨਾ ਹਟਣ। ਉਨਾਂ ਨੇ ਨੇੜੇ ਤੇੜੇ ਦੇ ਪਿੰਡਾਂ ਵਾਲਿਆਂ ਨੂੰ ਵੀ ਇਹ ਖਬਰ ਦੇ ਦਿੱਤੀ ਕਿ ਸਾਡੇ ਪਿੰਡ ਤਿੰਨ ਹਿੰਦੀ ਆਏ ਹਨ ਜੋ ਸਾਰੇ ਕੰਮ ਕਰ ਲੈਂਦੇ ਹਨ।

ਹੁਣ ਤੱਕ ਸਾਡੀ ਕਾਫੀ ਵਾਕਫੀਅਤ ਹੋ ਚੁੱਕੀ ਸੀ। ਜੋ ਲੋਕ ਪਹਿਲਾਂ ਸਾਡੇ ਤੋਂ ਕੁਝ ਡਰਦੇ ਜਾਂ ਗੱਲ ਕਰਨ ਤੋਂ ਹਿਚਕਚਾਉਂਦੇ ਸਨ, ਉਹ ਹੁਣ ਸਾਡੇ ਕੋਲ ਆ ਕੇ ਬਹਿਣ ਲੱਗ ਪਏ। ਬਹਿਣ ਹੀ ਨਾ ਲੱਗੇ, ਉਹ ਸਾਡੇ ਲਈ ਕੁਝ ਨਾ ਕੁਝ ਖਾਣ ਨੂੰ ਵੀ ਲੈ ਕੇ ਔਂਦੇ। ਹਰੀਆਂ ਮਿਰਚਾਂ ਨਿੰਬੂ-ਗਲਗਲਾਂ-ਖਜੂਰਾਂ ਜਾਂ ਹਲਵਾ। ਇਕ ਦਿਨ ਇਕ ਬੀਬੀ ਕੋਈ ਕੰਮ ਕਰਵਾਉਣ ਆਈ ਤਾਂ ਨਾਲ ਲੱਸੀ ਦਾ ਭਰਿਆ ਗੜਵਾ ਵੀ ਲੈ ਕੇ ਆਈ। ਉਸ ਦਾ ਕੰਮ ਕਰਕੇ ਤੇ ਉਸ ਨੂੰ ਤੋਰ ਕੇ ਅਸੀਂ ਲੱਸੀ ਦੁਆਲੇ ਹੋ ਗਏ। ਲੱਸੀ ਸੀ ਤਾਂ ਸੁਆਦ ਪਰ ਉਸ ਵਿਚ ਚਾਟੀ ਦੀ ਮਹਿਕ ਨਹੀਂ ਸੀ। ਕਿਉਂਕਿ ਉਨਾਂ ਲੋਕਾਂ ਦਾ ਲੱਸੀ ਬਣਾਉਣ ਦਾ ਢੰਗ ਤਰੀਕਾ ਬਿਲਕੁਲ ਵੱਖਰਾ ਹੈ। ਉਹ ਦਹੀਂ ਨੂੰ ਇਕ ਡਰੱਮ ਵਿਚ (ਜੋ ਖਾਸ ਤੌਰ ਤੇ ਆਢੇਦਾਅ ਦਾ ਬਣਿਆ ਹੁੰਦਾ ਹੈ। ਉਸ ਦੇ ਆਢੇਦਾਅ ਵਲ ਦੋਹਾਂ ਸਿਰਿਆਂ ਤੇ ਦੋ ਕੁੰਡੇ ਲੱਗੇ ਹੁੰਦੇ ਹਨ ਤੇ ਵਿਚਕਾਰ ਮੂੰਹ ਹੁੰਦਾ ਹੈ। ਉਸ ਨੂੰ ਦੋਵੇਂ ਸਿਰ ਰੱਸੀ ਨਾਲ ਬੰਨ ਕੇ ਲਟਕਾ ਲਿਆ ਜਾਂਦਾ ਹੈ ਫਿਰ ਉਸ ਨੂੰ ਆਢੇਦਾਅ ਹੀ ਹਿਲਾਇਆ ਜਾਂਦਾ ਹੈ ਇਸ ਤਰਾਂ ਉਹ ਰਿੜਕ ਹੋ ਜਾਂਦਾ ਹੈ ਉਸ ਵਿਚੋਂ ਮੱਖਣ ਕੱਢ ਲੈਂਦੇ ਹਨ। ਦੂਜੇ ਦਿਨ ਜਦੋਂ ਅਸੀਂ ਪਿੰਡ ਵਲ ਗਏ ਤਾਂ ਉਸ ਔਰਤ ਦਾ ਧੰਨਵਾਦ ਕਰਨਾ ਨਾ ਭੁਲੇ। ਉਸ ਤੋਂ ਬਾਅਦ ਅਸੀਂ ਜਦੋਂ ਵੀ ਪਿੰਡ ਵੱਲ ਜਾਂਦੇ ਤਾਂ ਉਨਾਂ ਦੇ ਦਰਵਾਜ਼ੇ 'ਚੋਂ ਲੱਸੀ ਦੀ ਆਵਾਜ਼ ਸਾਡਾ ਰਾਹ ਰੋਕ ਲੈਂਦੀ।

ਮੈਨੂੰ ਇਹ ਸਭ ਕੁਝ ਲਿਖਦਿਆਂ ਉਸ ਲੱਸੀ ਦੀ ਠੰਡਕ ਤੇ ਸੁਆਦ ਹੁਣ ਵੀ ਮਹਿਸੂਸ ਹੋ ਰਿਹਾ ਹੈ।

ਹੌਲੀ ਹੌਲੀ ਆਲੇ ਦੁਆਲੇ ਦੇ ਲੋਕ ਵੀ ਸਾਡੇ ਤੱਕ ਪਹੁੰਚਣ ਲੱਗ ਪਏ ਅਤੇ ਸਾਡੇ ਰੂਮ ਦੇ ਨੇੜੇ ਬਹੁਤ ਸਾਰੀਆਂ ਚੀਜ਼ਾਂ, ਟੇਪ ਰਿਕਾਰਡ, ਸਿਲਾਈ ਮਸ਼ੀਨਾਂ, ਰੇਡੀਓ, ਟਾਰਚਾਂ ਤੇ ਅਜਿਹੇ ਹੋਰ ਸਮਾਨ ਦਾ ਢੇਰ ਲੱਗਣਾ ਸ਼ੁਰੂ ਹੋ ਗਿਆ। ਜਿਨਾਂ ਘਰਾਂ 'ਚ ਜਨਰੇਟਰ ਲੱਗੇ ਹੋਏ ਸਨ ਉਨਾਂ ਘਰਾਂ ਦੀਆਂ ਮਿਕਸੀਆਂ ਵਗੈਰਾ ਵੀ ਔਣ ਲੱਗ ਪਈਆਂ।

ਸਾਨੂੰ ਹਰ ਮਹੀਨੇ ਰੂਵੀ (ਮਸਕਟ) ਆਉਣਾ ਪੈਂਦਾ ਸੀ ਘਰ ਪੈਸੇ ਭੇਜਣ ਵਾਸਤੇ ਅਤੇ ਰਾਸ਼ਣ ਲੈਣ ਵਾਸਤੇ। ਪਿੰਡ ਵਿਚ ਸਾਡੇ ਮਤਲਬ ਦਾ ਸਮਾਨ ਨਹੀਂ ਸੀ ਮਿਲਦਾ। ਉਹ ਲੋਕ ਤਾਂ ਜ਼ਿਆਦਾ ਕਰਕੇ ਮੀਟ-ਮੱਛੀ ਚੌਲ ਹੀ ਖਾਂਦੇ ਹਨ। ਜਾਂ ਮੂੰਗੀ ਮਸਰਾਂ ਦੀ ਦਾਲ। ਰੋਟੀ ਬਾਰੇ ਨਾ ਉਨਾਂ ਨੂੰ ਪਤਾ ਸੀ ਤੇ ਨਾ ਹੀ ਪਕਾਉਣੀ ਜਾਣਦੇ ਸਨ।

ਇਕ ਵਾਰ ਅਸੀਂ ਰਾਸ਼ਣ ਨਾਲ ਲਾਲ ਮਿਰਚ ਲੈਣੀ ਭੁਲ ਗਏ। ਸਾਨੂੰ ਅੱਠ-ਦੱਸ ਦਿਨ ਬਗੈਰ ਮਿਰਚ ਤੋਂ ਰੋਟੀ ਖਾਣੀ ਪਈ। ਇਕ ਦਿਨ ਅਸੀਂ ਆਪਣੇ ਬਣੇ ਦੋਸਤ ਹਮੀਦ ਨੂੰ ਆਪਣੀ ਮੁਸ਼ਕਲ ਦੱਸੀ। ਉਹ ਸਾਨੂੰ ਆਪਣੇ ਨਾਲ, ਆਪਣੇ ਖਜੂਰਾਂ ਦੇ ਬਾਗ ਵਿਚ ਲੈ ਗਿਆ। ਉਥੇ ਗਲਗਲਾਂ ਨਿੰਬੂ ਤੇ ਮਿਰਚਾਂ ਦੇ ਬੂਟੇ ਸਨ। ਅਸੀਂ ਇਕ ਬੂਟੇ ਦੇ ਨੇੜੇ ਗਏ ਤਾਂ ਦੇਖਿਆ ਉਸ ਨੂੰ ਛੋਲਿਆਂ ਦੇ ਦਾਣੇ ਜਿਡੀਆਂ ਮਿਰਚਾਂ ਲੱਗੀਆਂ ਹੋਈਆਂ ਸਨ। ਦੂਜੇ ਨੂੰ ਪੌਣੀ ਕੁ ਇੰਚੀ ਲੰਬੀਆਂ ਸਨ।

ਹਮੀਦ ਇਨਾਂ ਨਾਲ ਸਾਡਾ ਕੀ ਬਣਨਾ, ਇਹ ਬੂਟਾ ਤਾਂ ਹਫਤੇ 'ਚ ਹੀ ਖਾ ਜਾਵਾਂਗੇ।

ਨਹੀਂ ਨਹੀਂ, ਤੁਹਾਨੂੰ ਵਹਿਮ ਹੈ, ਖਾਓਗੇ ਤਾਂ ਪਤਾ ਲਗੇਗਾ। ਇਕ ਮਿਰਚ ਦੇ ਹਿਸੇ ਦੋ ਦੋ ਆਵੋਗੇ। ਉਸ ਨੇ ਹੱਸਦਿਆਂ ਕਿਹਾ।

ਅਸੀਂ ੧੫-੨੦ ਮਿਰਚਾਂ ਤੋੜ ਲਈਆਂ। ਸਬਜ਼ੀ ਮੈਂ ਹੀ ਬਣਾਉਂਦਾ ਸੀ, ਉਹ ਦੋਵੇਂ ਰੋਟੀ ਦਾ ਕੰਮ ਕਰਦੇ ਸਨ। ਮੈਂ ਇਹ ਸੋਚਦਿਆਂ ਕਿ ਇਹ ਸੱਚ ਹੀ ਬਹੁਤ ਕੌੜੀਆਂ ਨਾ ਹੋਣ ਮੈਂ ਪੰਜ ਛੇ ਮਿਰਚਾਂ ਹੀ ਸਬਜ਼ੀ 'ਚ ਪਾਈਆਂ। ਲੱਗ ਪਏ ਸਾਰੇ ਕਫਾਂ ਨਾਲ ਹੀ ਨੱਕ ਪੂੰਝਣ। ਮੇਜਰ ਸਿੰਘ ਨੂੰ ਤਾਂ ਪਰਨਾ ਹੀ ਲੈਣਾ ਪਿਆ। ਵਾਕਿਆ ਹੀ ਉਹ ਮਿਰਚਾਂ ਦੋ ਦੋ ਨੂੰ ਸਾਂਭਣ ਵਾਲੀਆਂ ਸਨ।

ਹੁਣ ਤਾਂ ਸਾਡੇ ਆਲੇ ਦੁਆਲੇ ਕਾਫੀ ਰੌਣਕ ਹੋ ਗਈ ਸੀ। ਕਿਸੇ ਪਾਸੇ ਰਬਾਬ ਨੇ ਪੇਠੇ ਬੀਜੇ ਹੋਏ ਸਨ ਤੇ ਕਿਸੇ ਪਾਸੇ ਖਰਬੂਜੇ-ਹਦਵਾਣੇ। ਬੀਅ ਸਾਰਾ ਹੀ ਬਹੁਤ ਵਧੀਆ ਸੀ। ਖਰਬੂਜੇ, ਹਦਵਾਣੇ ਐਨੇ ਮਿੱਠੇ ਸਨ ਜਿਵੇਂ ਚਾਸ਼ਣੀ 'ਚੋਂ ਡੁੱਬੋ ਕੇ ਕੱਢੇ ਹੋਣ। ਤੇ ਪੇਠੇ ? ਪੇਠਿਆਂ ਦੀ ਤਾਂ ਪੰਜਵੀਂ ਛੇਵੀਂ ਵਾਰ ਕਟਾਈ ਹੋ ਰਹੀ ਸੀ। ਅਸੀਂ ਵੀ ਆਪਣੇ ਕੁਆਟਰ ਦੇ ਨੇੜੇ ਇਕ ਛੋਟੀ ਜਿਹੀ ਬਗੀਚੀ ਬਣਾ ਲਈ ਸੀ। ਜਿਸ ਵਿਚ ਬੈਂਗਣ-ਟਮਾਟਰ- ਮੂਲੀਆਂ-ਹਰੀਆਂ ਮਿਰਚਾਂ ਦੇ ਨਾਲ ਲਾਲ ਗੁਲਾਬ ਟਹਿਕ ਰਿਹਾ ਸੀ।

ਸਾਡੇ ਰਬਾਬ ਦਾ ਭਰਾ ਕਾਫੀ ਚਿਰ ਤੋਂ ਟੀ. ਬੀ ਦਾ ਮਰੀਜ਼ ਸੀ। ਇਕ ਦਿਨ ਉਹ ਮਰ ਗਿਆ। ਇੰਝ ਲੱਗਾ ਜਿਵੇਂ ਸਾਰੇ ਪਿੰਡ ਵਿਚ ਹੀ ਮਾਤਮ ਛਾ ਗਿਆ ਹੋਵੇ। ਹਰ ਬੰਦਾ ਜੋ ਮਿਲਿਆ, ਮਸੋਸਿਆ ਹੀ ਦਿਸ ਰਿਹਾ ਸੀ। ਉਸ ਨੂੰ ਸਪੁਰਦੇ-ਖਾਕ ਕਰਨ ਲਈ ਗਏ ਤਾਂ ਸਾਨੂੰ ਤਿੰਨਾਂ ਨੂੰ ਨੇੜੇ ਨਹੀਂ ਜਾਣ ਦਿੱਤਾ ਗਿਆ। ਪਰ ਇਸ ਦਾ ਕਾਰਣ ਕਿਸੇ ਨੇ ਨਹੀਂ ਦੱਸਿਆ। ਮੈਂ ਮਹਿਸੂਸ ਕੀਤਾ ਕਿ ਸ਼ਾਇਦ ਇਸ ਦਾ ਕਾਰਣ ਅਸੀਂ ਗੈਰ ਮੁਸਲਮ ਹੋਈਏ।

ਜਦੋਂ ਮੁੜ ਕੇ ਪਿੰਡ ਆਏ ਤਾਂ ਸਾਨੂੰ ਪਿੰਡ ਵਿਚ ਸੁੰਨ-ਮਸਾਨ ਲੱਗੀ, ਕਿਸੇ ਦੇ ਵੀ ਘਰੋਂ ਕੋਈ ਉੱਚੀ ਆਵਾਜ਼ ਨਹੀਂ ਸੀ ਆ ਰਹੀ। ਪੁੱਛਣ ਤੇ ਪਤਾ ਲੱਗਾ ਕਿ ਪਿੰਡ ਵਿਚ ਮੌਤ ਹੋ ਜਾਣ ਤੇ ਦਸ ਦਿਨ ਦਾ ਸੋਗ ਮਨਾਇਆ ਜਾਂਦਾ ਹੈ। ਰੇਡੀਓ-ਟੇਪ ਰਿਕਾਰਡਰ ਦੀਆਂ ਆਵਾਜ਼ਾਂ ਬੰਦ ਕਰ ਦਿੱਤੀਆਂ ਜਾਂਦੀਆਂ ਹਨ। ਮਰਨ ਵਾਲੇ ਦੀ ਵਿਧਵਾ ਚਾਲੀ ਦਿਨ ਘਰੋਂ ਵੀ ਬਾਹਰ ਨਹੀਂ ਨਿਕਲਦੀ ਅਤੇ ਮਰਦ ਜਾਤ ਦੇ ਮੱਥੇ ਵੀ ਨਹੀਂ ਲੱਗਦੀ। ਰਿਸ਼ਤੇਦਾਰ ਬੇਸ਼ਕ ਉਹ ਕਿੰਨੀ ਵੀ ਦੂਰ ਹੋਣ ਦਸਾਂ ਦਿਨਾਂ ਦੇ ਵਿਚ ਵਿਚ ਆ ਕੇ ਅਫਸੋਸ ਕਰ ਜਾਂਦੇ ਹਨ। ਦਸਾਂ ਦਿਨਾਂ ਦੇ ਬਾਅਦ, ਉਸ ਮਰ ਗਏ ਵਿਅਕਤੀ ਬਾਰੇ ਆਮ ਕਰਕੇ ਕੋਈ ਚਰਚਾ ਨਹੀਂ ਹੁੰਦੀ। ਸਾਰੀ ਗੱਲ ਸੁਣ ਕੇ ਅਸੀਂ ਬੜੇ ਹੈਰਾਨ ਹੋਏ। ਪਿੰਡ ਦੇ ਲੋਕਾਂ ਦਾ ਇਹ ਸਬਰ ਜਾਣ ਕੇ ਮੇਰਾ ਸਿਰ ਉਨਾਂ ਅੱਗੇ ਝੁਕ ਗਿਆ। ਇਥੇ ਸਾਡੇ ਅਗਰ ਮੁਹੱਲੇ 'ਚ ਹੀ ਕਿਸੇ ਦੀ ਮੌਤ ਹੋ ਜਾਏ ਤਾਂ ਸਾਰੇ ਮੁਹੱਲੇ ਨੇ ਤਾਂ ਕੀ ਦਸ ਦਿਨ ਸੋਗ ਮਨਾਉਣਾ, ਗੁਆਂਢ ਤੇ ਕਈ ਵਾਰ ਘਰ ਵਿਚੋਂ ਦੂਜੇ ਤੀਜੇ ਦਿਨ ਰੇਡੀਓ, ਟੀ. ਵੀ ਦੀਆਂ ਆਵਾਜ਼ਾਂ ਆਉਣ ਲੱਗ ਪੈਂਦੀਆਂ ਹਨ।

ਘਰਾਂ ਵਿਚ ਪਾਣੀ ਇਕ ਕੁਦਰਤੀ ਚਸ਼ਮੇ ਰਾਹੀਂ ਜਾਂਦਾ ਹੈ। ਚਸ਼ਮਾ ਕਿਤੇ ਪਿੰਡੋਂ ਬਾਹਰ ਨਿਕਲਦਾ ਹੈ, ਉਥੋਂ ਹੀ ਇਕ ਜ਼ਮੀਨ ਦੋਜ਼ ਨਾਲਾ ਬਣਾ ਕੇ ਪਿੰਡ ਤੱਕ ਲਿਆਂਦਾ ਗਿਆ ਹੈ। ਜਿਸ ਪਾਸੇ ਜ਼ਿਆਦਾ ਘਰ ਸਨ, ਨਾਲਾ ਉਨਾਂ ਘਰ ਵਿਚ ਦੀ ਹੁੰਦਾ ਹੋਇਆ ਖਜੂਰਾਂ ਦੇ ਬਾਗਾਂ ਵਲ ਨਿਕਲ ਗਿਆ ਹੈ। ਪਿੰਡ ਵੜਣ ਤੋਂ ਪਹਿਲਾਂ ਇਕ ਚਾਰ ਦੀਵਾਰੀ ਕਰਕੇ ਨਾਲੇ ਦਾ ਮੂੰਹ ਉਪਰੋਂ ਖੋਲਿਆ ਗਿਆ ਹੈ, ਬਾਕੀ ਦਾ ਸਾਰਾ ਪਿੰਡ ਉਥੋਂ ਪਾਣੀ ਭਰਦਾ ਹੈ।

ਇਕ ਵਾਰ ਸਾਨੂੰ ਉਹ ਚਸ਼ਮਾ ਦੇਖਣ ਦਾ ਮੌਕਾ ਮਿਲਿਆ। ਉਸ ਥਾਂ ਉਹ ਜ਼ਮੀਨ ਤੋਂ ੬੦-੭੦ ਫੁੱਟ ਹੇਠਾਂ ਸੀ ਤੇ ਉਥੇ ਕੁਝ ਉਮਾਨੀ ਉਸਦੀ ਰਿਪੇਅਰ ਕਰ ਰਹੇ ਸਨ। ਚਸ਼ਮੇ ਵਿਚ ਜਾਣ ਵਾਸਤੇ ਇਕ, ਦੋ-ਢਾਈ ਫੁਟ ਚੌੜੀ ਪੱਕੀ ਖੂਹੀ ਬਣਾਈ ਹੋਈ ਸੀ, ਆਦਮੀ ਨੂੰ ਰੱਸਾ ਫੜ ਕੇ ਉਸ ਵਿਚ ਉਤਰਨਾ ਪੈਂਦਾ ਸੀ। ਜਦੋਂ ਅਸੀਂ ਉਥੇ ਪਹੁੰਚੇ ਤਾਂ ਕੁਝ ਉਮਾਨੀਆਂ ਨੇ ਸਾਨੂੰ ਲਾ ਕੇ ਕੋਈ ਗੱਲ ਕਹੀ, ਫਿਰ ਸਾਨੂੰ ਨਾ ਚਾਹੁੰਦਿਆਂ ਹੋਇਆਂ ਵੀ ਉਸ ਖੂਹੀ ਵਿਚ ਉਤਰਨਾ ਪਿਆ। ਇਹ ਸਾਡਾ ਪਹਿਲਾਂ ਚਾਂਸ ਸੀ ਤੇ ਸੀ ਵੀ ਖਤਰਨਾਕ। ਜਦੋਂ ਅਸੀਂ ਹੇਠਾਂ ਗਏ ਤਾਂ ਇੰਝ ਲੱਗਾ ਜਿਵੇਂ ਸਾਹ ਘੁਟ ਹੋ ਰਿਹਾ ਹੋਵੇ। ਇਕ ਉਮਾਨੀ ਜੋ ਸਾਡਾ ਦੋਸਤ ਸੀ ਉਹ ਸਾਡੇ ਅੱਗੇ-ਅੱਗੇ ਹੋ ਪਿਆ। ਰਸਤਾ ਐਨਾ ਤੰਗ ਸੀ ਕਿ ਮੇਰੇ ਵਰਗਾ ਹਲਕਾ ਜਿਹਾ ਬੰਦਾ ਵੀ ਵੱਖੀ ਵਲ ਹੋ ਕੇ ਜਾ ਸਕਦਾ ਸੀ। ਹੇਠਾਂ ਢਾਈ ਤਿੰਨ ਫੁੱਟ ਪਾਣੀ ਚਲ ਰਿਹਾ ਸੀ। ਸਾਨੂੰ ੨੫-੩੦ ਫੁੱਟ ਉਸੇ ਹਾਲਤ 'ਚ ਤੁਰਨਾ ਪਿਆ ਫਿਰ ਅੱਗੇ ਜਾ ਕੇ ਖੁੱਲ੍ਹਾ ਥਾਂ ਆ ਗਿਆ ਜਿਥੇ ੬-੭ ਆਦਮੀ ਕੰਮ ਕਰ ਰਹੇ ਉਹ ਸਭ ਕੁਝ ਉਸੇ ਪਾਣੀ 'ਚ ਕਰੀ ਜਾ ਰਹੇ ਸਨ ਤੇ ਉਹ ਪਾਣੀ ਨੂੰ ਅੱਗੇ ਘਰਾਂ ਵਾਲੇ ਪੀਂਦੇ ਸਨ। ਸਾਨੂੰ ਇਕ ਮਿੰਟ ਤਾਂ ਉਨਾਂ ਬੰਦਿਆਂ ਤੇ ਬੜਾ ਗੁੱਸਾ ਆਇਆ ਤੇ ਘ੍ਰਿਣਾ ਵੀ ਹੋਈ, ਪਰ ਉਨਾਂ ਦੀ ਵੀ ਮਜਬੂਰੀ ਸੀ। ਬਾਰ ਬਾਰ ਉਥੇ ਤੱਕ ਪਹੁੰਚਣਾ ਬਹੁਤ ਮੁਸ਼ਕਲ ਸੀ। ਉਹ ਲੋਕ ਸਵੇਰੇ ਆ ਜਾਂਦੇ ਸਨ ਤੇ ਸ਼ਾਮ ਨੂੰ ਹੀ ਨਿਕਲਦੇ ਸਨ। ਅਸੀਂ ਵੀ ਚਲੇ ਤਾਂ ਸੌਖੇ

ਗਏ ਸੀ। ਰੱਸੇ ਰਾਹੀਂ ਉਪਰ ਔਣਾ ਬਹੁਤ ਮੁਸ਼ਕਲ ਸੀ। ਪਰ ਆਪਣੀ ਇਜ਼ਤ ਦਾਅ ਤੇ ਲੱਗੀ ਹੋਣ ਕਰਕੇ ਸਾਨੂੰ ਉਸ ਵਿਚ ਜਾਣਾ ਪਿਆ। ਮੈਂ ਤੇ ਮੇਜਰ ਤਾਂ ਠੀਕ ਠਾਕ ਨਿਕਲ ਆਏ, ਪਰ ਬਲਦੇਵ ਸਿੰਘ ਦਾ ਬੁਰਾ ਹਾਲ ਹੋ ਗਿਆ ਖੂਹੀ ਦੀਆਂ ਦੀਵਾਰਾਂ 'ਚ ਲੱਗ ਲੱਗ ਕੇ। ਉਸ ਦੀ ਕਮੀਜ਼ ਵੀ ਫਟ ਗਈ ਤੇ ਲੱਤਾਂ ਬਾਹਾਂ ਵੀ ਛਿੱਲੀਆਂ ਗਈਆਂ। ਜਦੋਂ ਰਬਾਬ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਅਸੀਂ ਖੂਹੀ 'ਚ ਉਤਰੇ ਸਾਂ, ਉਹ ਸਾਨੂੰ ਬਹੁਤ ਗੁੱਸੇ ਹੋਇਆ।

ਜੇ ਤੁਸੀਂ ਉਥੇ ਦਮ ਘੁਟ ਕੇ ਮਰ ਜਾਂਦੇ ਤਾਂ ਮੇਰਾ ਕੀ ਬਣਦਾ ? ਅਸੀਂ ਵੀ ਬਹੁਤ ਪਛਤਾਏ, ਪਰ ਅਫਸੋਸ ਤੋਂ ਬਿਨਾਂ ਹੋਰ ਕੁਝ ਨਹੀਂ ਸੀ ਹੋ ਸਕਦਾ। ਮਲਕੀਤ ਹੁਰੀਂ ਵੀ ਆ ਕੇ ਸਾਨੂੰ ਗੁੱਸੇ ਹੋਏ। ਉਸ ਤੋਂ ਬਾਅਦ ਅਸੀਂ ਅਜਿਹਾ ਕੋਈ ਪੰਗੇ ਵਾਲਾ ਕੰਮ ਨਹੀਂ ਕੀਤਾ।

ਉਨਾਂ ਦਾ ਆਪਸੀ ਭਾਈਚਾਰਾ ਚੰਗਾ ਹੈ, ਚਾਹੇ ਗਰੀਬ ਹਨ ਜਾਂ ਅਮੀਰ, ਤੁਰੇ ਜਾਂਦੇ ਹਰ ਇਕ ਨੂੰ ਦੁਆ ਸਲਾਮ ਜ਼ਰੂਰ ਕਰਦੇ ਹਨ। ਰਸਤੇ ਜਾਂਦਿਆਂ ਕੋਈ ਬਗਾਨਾ ਵੀ ਮਿਲ ਪੈਂਦਾ ਹੈ ਤਾਂ ਉਹ ਇਕ ਦੂਜੇ ਨੂੰ ਦੁਆ ਸਲਾਮ ਜ਼ਰੂਰ ਕਰਦੇ ਹਨ। ਦੁਆ ਸਲਾਮ ਹੀ ਨਹੀਂ ਇਕ ਦੂਜੇ ਦੇ ਘਰ ਦਾ ਤੇ ਪੂਰੇ ਪਿੰਡ ਦਾ ਹਾਲ ਦੱਸਦੇ ਪੁੱਛਦੇ ਹਨ। ਇਸ ਤਰਾਂ ਇਕ ਪਿੰਡ ਦਾ ਹਾਲ ਚਾਲ ਜਾਂ ਕੋਈ ਵਾਕਿਆ ਝੱਟ ਹੀ ਹੋਰਨਾਂ ਪਿੰਡਾਂ ਤੱਕ ਪਹੁੰਚ ਜਾਂਦਾ ਹੈ। ਉਹ ਤਾਂ ਜਾਨਵਰਾਂ ਤੱਕ ਦਾ ਹਾਲ ਵੀ ਪੁੱਛਦੇ ਹਨ ਜਦੋਂ ਕੋਈ ਆਮ ਵਿਅਕਤੀ ਪਿੰਡ ਦੇ ਚੋਧਰੀ, ਜਾਂ ਕਿਸੇ ਖਾਸ, ਅਮੀਰ ਵਿਅਕਤੀ ਨੂੰ ਮਿਲਦਾ ਹੈ ਤਾਂ ਉਹ ਪੰਜ ਕਦਮ ਪਿਛੇ ਹੀ ਆਪਣੀ ਜੁੱਤੀ ਲਾਹ ਦੇਵੇਗਾ। ਝੁਕ ਝੁਕ ਕੇ ਸਲਾਮ ਕਰੇਗਾ ਤੇ ਹਾਲ ਚਾਲ ਦੱਸੇ ਪੁੱਛੇਗਾ।

ਸਾਡੇ ਕੰਮ ਦੀ ਗੱਡੀ ਵੀ ਠੀਕ ਠਾਕ ਚਲ ਰਹੀ ਸੀ ਬਹੁਤ ਸਾਰੇ ਉਮਾਨੀ ਪਰਿਵਾਰ ਸਾਡੇ ਬਹੁਤ ਕਰੀਬ ਹੋ ਗਏ ਸਨ। ਅਸੀਂ ਉਨਾਂ ਦੇ ਘਰੀਂ ਬੇਖੌਫ ਤੇ ਬਿਨ ਬੋਲਿਆਂ ਚਲੇ ਜਾਂਦੇ ਸਾਂ, ਜਦ ਕਿ ਉਹ ਲੋਕ ਕਿਸੇ ਦੇ ਘਰ ਜਾਂਦੇ ਤਾਂ ਪਹਿਲਾਂ ਉਨ੍ਹਾਂ ਦਾ ਦਰਵਾਜ਼ਾ ਖਟਖਟਾਂਦੇ, ਅੰਦਰੋਂ ਜੋ ਜੁਆਬ ਆਉਂਦਾ ਉਸ ਮੁਤਾਬਕ ਹੀ ਉਹ ਘਰ ਦੇ ਅੰਦਰ ਲੰਘਦੇ ਜਾਂ ਵਾਪਸ ਚਲੇ ਜਾਂਦੇ।

ਸਾਨੂੰ ਇਕ ਸੱਜਣ ਨੇ ਆਪਣੇ ਲੜਕੇ ਦੀ ਸ਼ਾਦੀ ਉਤੇ ਬਰਾਤ ਵਿਚ ਸ਼ਾਮਲ ਹੋਣ ਦਾ ਸੱਦਾ ਦਿੱਤਾ। ਅਸੀਂ ਖੁਸ਼ੀ ਖੁਸ਼ੀ ਉਹ ਸਵੀਕਾਰ ਕਰ ਲਿਆ। ਗੱਡੀਆਂ ਵਿਚ ਬਰਾਤ ਨਾਲ ਦੇ ਪਿੰਡ ਗਈ। ਉਥੇ ਗੱਡੀ ਤਾਂ ਹਰ ਕਿਸੇ ਦੇ ਕੋਲ ਹੈ ਘਰ ਬੇਸ਼ਕ ਹੈ ਜਾਂ ਨਹੀਂ। ਅਜਿਹੇ ਨਜ਼ਾਰੇ ਵੀ ਦੇਖੇ ਕਿ ਬਿਸਤਰੇ ਤਾਂ ਦਰਖਤਾਂ ਉੱਤੇ ਲੱਗੇ ਹੋਏ ਹਨ ਪਰ ਹੇਠਾਂ ਟਿਊਟਾ ਮਾਜਦਾ ਗੱਡੀਆਂ ਖੜ੍ਹੀਆਂ ਹਨ। ਗੱਡੀਆਂ ਜਦੋਂ ਕੁੜੀ ਦੇ ਪਿੰਡ ਪਹੁੰਚੀਆਂ ਤਾਂ ਗੱਡੀਆਂ ਦੀਆਂ ਲਾਇਟਾਂ ਨਾਲ ਹੀ ਪਿੰਡ ਦਿਸਣ ਲੱਗਾ। ਥੋਹੜਾ ਜਿਹਾ ਅੱਗੇ ਜਾ ਕੇ ਹਨ੍ਹੇਰੇ ਜਿਹੇ ਇਕ ਤੌੜ ਵਿਚ ਗੱਡੀਆਂ ਖੜੀਆਂ ਕੀਤੀਆਂ ਤੇ ਪੁੱਛਦੇ ਪੁਛਾਂਦੇ ਵਿਆਹ ਵਾਲੇ ਘਰ ਪਹੁੰਚੇ। ਸੁੱਖੀ ਸਾਂਦੀਂ ਉਹ ਹਨ੍ਹੇਰੀ ਰਾਤ ਸੀ। ਕਿਤੇ ਵੀ ਕੋਈ ਦੀਵਾ ਬੱਤੀ ਨਜ਼ਰ ਨਹੀਂ ਸੀ ਆ ਰਿਹਾ। ਅਸੀਂ ਬੜੀ ਬੇਸਬਰੀ ਨਾਲ ਇਕ ਖੋਲ੍ਹੇ ਜਿਹੇ 'ਚ ਵੜ ਗਏ। ਬਾਕੀ ਬਰਾਤੀ ਵੀ ਉਥੇ ਕੁਝ ਖੜੇ ਸਨ ਤੇ ਕੁਝ ਲੱਤਾਂ ਪਸਾਰੀ ਬੈਠੇ ਸਨ। ਅਸੀਂ ਆਪਣੇ ਇਕ ਵਾਕਫ ਬੰਦੇ ਨੂੰ ਪੁੱਛਿਆ ਕਿ ਵਿਆਹ ਵਾਲਾ ਘਰ ਇਹੀ ਹੈ?

ਹਾਂ, ਉਸਨੇ ਜੁਆਬ ਦਿੱਤਾ। ਕੀ ਤੁਹਾਨੂੰ ਕੋਈ ਸ਼ੱਕ ਹੈ?

ਗੌਣ ਦੀ ਆਵਾਜ਼ ਤਾਂ ਆ ਰਹੀ ਹੈ ਇਸ ਲਈ ਸ਼ੱਕ ਤਾਂ ਨਹੀਂ ਕੀਤਾ ਜਾ ਸਕਦਾ। ਪਰ ਗੌਣ ਵਾਲੀਆਂ ਨਹੀਂ ਦਿਸ ਰਹੀਆਂ। ਮੇਰੇ ਸੁਆਲ ਤੇ ਉਹ ਹੱਸ ਪਿਆ। ਬੜਾ ਚਾਲੂ ਬੰਦਾ ਸੀ ਕਹਿਣ ਲੱਗਾ :

ਵਿਆਹ ਦੀਨ ਦੁਨੀਆ ਦੀ ਗੱਡੀ ਰੇੜ੍ਹਨ ਦਾ ਲਾਇਸੈਂਸ ਹੈ, ਤੇ ਦੀਨ ਦੁਨੀਆ ਦੀ ਗੱਡੀ ਰਾਤ ਦੇ ਹਨ੍ਹੇਰੇ ਵਿਚ ਹੀ ਚਲਦੀ ਹੈ। ਇਸ ਕਰਕੇ ਇਸ ਗੱਡੀ ਨੂੰ ਚਲਾਉਣ ਦੇ ਲਈ ਮਿਲਣ ਵਾਲੇ ਲਾਇਸੈਂਸ ਉਤੇ ਮੋਹਰ ਵੀ ਰਾਤ ਨੂੰ ਹੀ ਲੱਗਦੀ ਹੈ। ਅਸਲ ਵਿਚ ਜ਼ਨਾਨੀਆਂ ਨੱਚ ਗਾ ਰਹੀਆਂ ਸਨ ਤੇ ਮੁਸਲਿਮ ਸ਼ਰ੍ਹਾ ਅਨੁਸਾਰ ਜ਼ਨਾਨੀ ਨੂੰ ਪਰਦੇ 'ਚ ਰਹਿਣਾ ਚਾਹੀਦਾ ਹੈ, ਪਰ ਨੱਚਣਾ ਕੀ ਤੇ ਪਰਦਾ ਕੀ। ਉਨਾਂ ਦੀ ਸ਼ਰਮ ਖਾਤਰ ਹੀ ਉਥੇ ਹਨੇਰਾ ਰੱਖਿਆ ਗਿਆ ਹੈ। ਅਜੇ ਗੱਲਾਂ ਹੋ ਹੀ ਰਹੀਆਂ ਸਨ ਕਿ ਪਤਾ ਲੱਗਾ ਵਿਆਹ ਹੋ ਗਿਆ ਹੈ। ਅਸੀਂ ਬੜੇ ਹੈਰਾਨ ਹੋਏ ਕਿ ਅਸੀਂ ਤਾਂ ਅਜੇ ਸਾਹ ਵੀ ਨਹੀਂ ਲਿਆ, ਫਿਰ ਕੋਈ ਚਾਹ ਪਾਣੀ ਵੀ ਕਿਸੇ ਨਹੀਂ ਪੁੱਛਿਆ, ਇਹ ਕਹਿੰਦੇ ਹਨ ਵਿਆਹ ਹੋ ਗਿਆ।

ਹੋਰ ਵੱਡੀ ਹੈਰਾਨੀ ਇਹ ਗੱਲ ਸੁਣ ਕੇ ਹੋਈ ਕਿ ਮੁੰਡੇ ਵਾਲੇ ਤਾਂ ਕੋਈ ਆਏ ਹੀ ਨਹੀਂ, ਸਾਰੇ ਪਿੰਡ ਵਾਲੇ ਹੀ ਹਨ। ਮੁੰਡੇ ਵੱਲੋਂ ਇਕ ਸੱਜਣ ਚਿੱਠੀ ਲੈ ਕੇ ਆਇਆ ਕਿ ਮੇਰੀ ਜਨਾਨੀ ਨੂੰ ਫਲਾਨੇ ਆਦਮੀ ਦੇ ਹੱਥ ਭੇਜ ਦਿਉ। ਡੋਲੀ ਪਿੰਡ ਵਾਲੇ ਹੀ ਲੈ ਜਾ ਰਹੇ ਸਨ। ਜਿਸ ਗੱਡੀ ਵਿਚ ਵਹੁਟੀ ਸੀ ਉਹ ਗੱਡੀ ਸਭ ਤੋਂ ਅੱਗੇ ਹੌਰਨ ਮਾਰਦੀ ਜਾਂਦੀ ਸੀ। ਬਾਕੀ ੩੦ ਕੁ ਗੱਡੀਆਂ ਉਸ ਗੱਡੀ ਦੇ ਪਿੱਛੇ ਪਿੱਛੇ ਹੌਰਨ ਮਾਰਦੀਆਂ ਤੇ ਲਾਇਟਾਂ ਡਿਪਰ ਕਰਦੀਆਂ ਜਾ ਰਹੀਆਂ ਸਨ। ਇਸੇ ਹਾਲਤ 'ਚ ਸਾਰੀਆਂ ਗੱਡੀਆਂ ਵਾਪਸ ਆ ਗਈਆਂ ਤੇ ਆਪਣੇ ਪਿੰਡ ਦੀ ਪ੍ਰਕਰਮਾਂ

ਕਰਨ ਲੱਗੀਆਂ। ਫਿਰ ਹੌਲੀ ਹੌਲੀ ਆ ਕੇ ਲਾੜੇ ਦੇ ਘਰ ਨੇੜੇ ਹੌਰਨ ਤੇ ਲਾਇਟਾਂ ਬੰਦ ਕਰਕੇ ਖੜ ਗਈਆਂ। ਲਾੜੇ ਦੇ ਘਰ ਵੀ ਅਜੇ ਤੱਕ ਹਨ੍ਹੇਰਾ ਹੀ ਸੀ। ਰੌਲਾ ਰੱਪਾ ਪਾ ਕੇ ਇਕ ਧੁਆਂਖਾ ਜਿਹਾ ਗੈਸ ਮੰਗਵਾਇਆ ਗਿਆ। ਗੈਸ ਨੂੰ ਉਥੇ ਰੱਖ ਦਿੱਤਾ, ਜਿਥੇ ਰੇਤਾ ਵਿਚ ਬਰਾਤੀ ਲੱਤਾਂ ਪਸਾਰੀ ਬੈਠੇ ਸਨ। ਵਹੁਟੀ ਲਈ ਇਕ ਪਾਸੇ ਦਰੀ ਵਛਾਈ ਹੋਈ ਸੀ। ਪੰਜ ਸੱਤ ਬੰਦੇ ਇਕ ਪੈਰ ਅੱਗੇ ਕਰਕੇ ਤੇ ਇਕ ਪੈਰ ਪਿੱਛੇ ਕਰਕੇ ਉਮਾਨੀ ਨਾਚ ਨੱਚ ਰਹੇ ਸਨ। ਕਈਆਂ ਨੇ ਹੱਥਾਂ ਵਿਚ ਸੋਟੀਆਂ ਤੇ ਕਈਆਂ ਨੇ ਬੰਦੂਕਾਂ ਫੜੀਆਂ ਹੋਈਆਂ ਸਨ। ਬਾਕੀ ਬੈਠੇ ਤੇ ਖੜੇ ਸੱਜਣ ਤਾੜੀ ਮਾਰ ਕੇ ਸਾਥ ਦੇ ਰਹੇ ਸਨ।

ਪੰਦਰਾਂ ਵੀਹਾਂ ਮਿੰਟਾਂ ਬਾਅਦ ਹਲਵੇ ਦੀ ਟ੍ਰੇ ਫੜੀ ਇਕ ਆਦਮੀ ਬਰਾਤੀਆਂ ਦੇ ਅਗੋਂ ਦੀ ਹੋਇਆ। ਜਿਸ ਦਾ ਦਿਲ ਕੀਤਾ ਹਲਵੇ ਦੀ ਚੂੰਢੀ ਭਰ ਲਈ, ਜਿਸ ਦਾ ਦਿਲ ਕੀਤਾ ਹਲਵੇ ਦੀ ਮੁੱਠ ਭਰ ਲਈ। ਉਸ ਦੇ ਪਿੱਛੇ ਪਿੱਛੇ ਹੀ ਦੂਸਰਾ ਆਦਮੀ ਆ ਰਿਹਾ ਸੀ ਜਿਸ ਦੇ ਹੱਥ ਵਿਚ ਕਾਹਵੇ ਦੀ ਥਰਮਸ ਸੀ ਤੇ ਤਿੰਨ ਛੋਟੇ ਛੋਟੇ ਕੱਪ ਸਨ ਜਿਨਾਂ ਵਿਚ ਦੋ ਘੁਟ ਤੋਂ ਜ਼ਿਆਦਾ ਕਾਹਵਾ ਨਹੀਂ ਸੀ ਪੈ ਸਕਦਾ। ਉਹ ਵਾਰੀ ਵਾਰੀ ਬਰਾਤੀਆਂ ਦੇ ਅੱਗੇ ਆਉਂਦਾ ਤੇ ਜਾਮੇ ਨਿਕਾਹ ਪੇਸ਼ ਕਰਦਾ। ਜਿਸ ਨੂੰ ਦੁਬਾਰਾ ਕਾਹਵਾ ਚਾਹੀਦਾ ਉਹ ਅਰਾਮ ਨਾਲ ਕੱਪ ਉਸਦੇ ਅੱਗੇ ਕਰ ਦਿੰਦਾ ਤੇ ਕੱਪ ਫਿਰ ਭਰ ਦਿੱਤਾ ਜਾਂਦਾ। ਪਰ ਜਿਸ ਨੂੰ ਹੋਰ ਕਾਹਵਾ ਨਹੀਂ ਚਾਹੀਦਾ ਉਹ ਸੱਜਣ ਪਹਿਲਾ ਕਾਹਵਾ ਪੀ ਕੇ ਖਾਲੀ ਕੱਪ ਨੂੰ ਡੁਗਡੁਗੀ ਵਾਂਗ ਹਿਲਾਉਂਦਾ ਹੋਇਆ ਕਾਹਵੇ ਵਾਲੇ ਦੇ ਅੱਗੇ ਕਰ ਦਿੰਦਾ ਜਿਸ ਦਾ ਮਤਲਬ ਕਿ ਉਸ ਨੂੰ ਹੋਰ ਕਾਹਵਾ ਨਹੀਂ ਚਾਹੀਦਾ। ਕੱਪ ਪਾਣੀ ਵਾਲੇ ਤਸਲੇ ਵਿਚ ਪਾ ਦਿੱਤਾ ਜਾਂਦਾ। ਕਾਹਵਾ ਵਰਤਾਇਆ ਜਾ ਚੁੱਕਾ ਸੀ, ਨਾਲ ਹੀ ਵਿਆਹ ਵੀ ਸਮਾਪਤ ਹੋ ਗਿਆ ਸੀ। ਅੰਦਰਗਤੀ ਕੀ ਕੁਝ ਹੋਇਆ ਇਸ ਬਾਰੇ ਸਾਨੂੰ ਨਹੀਂ ਪਤਾ। ਸਾਰੇ ਦੂਰ ਨੇੜੇ ਦੇ ਸੱਜਣ ਆਪੋ ਆਪਣੇ ਰਾਹੇ ਪੈ ਚੁੱਕੇ ਸਨ।

ਸਾਨੂੰ ਦੋ ਸਾਲ ਹੋ ਚੁੱਕੇ ਸਨ ਤੇ ਅਸੀਂ ਛੁੱਟੀ ਔਣ ਦੀ ਤਿਆਰੀ ਕਰਨ ਲੱਗ ਪਏ। ਏਸੇ ਦੌਰਾਨ ਇਕ ਹਾਦਸਾ ਹੋ ਗਿਆ ਛੁੱਟੀ ਔਣ ਤੋਂ ਦੋ ਕੁ ਹਫਤੇ ਪਹਿਲਾਂ ਮੈਂ ਮਿਕਚਰ ਮਸ਼ੀਨ ਉਤੇ ਖੜ੍ਹਾ ਹੋ ਕੇ ਕੁਝ ਕੰਮ ਕਰ ਰਿਹਾ ਸੀ ਕਿ ਮਿਕਚਰ ਦਾ ਡਰੰਮ ਘੁੰਮ ਗਿਆ ਤੇ ਮੈਂ ਹੇਠਾਂ ਡਿੱਗ ਪਿਆ, ਮੇਰਾ ਸੱਜਾ ਗੁੱਟ ਟੁੱਟ ਗਿਆ। ਹਸਪਤਾਲ ਗਏ ਤਾਂ ਉਨਾਂ ਨੇ ਕੂਹਣੀ ਤੱਕ ਬਾਂਹ ਨੂੰ ਪਲਸਤਰ ਕਰ ਦਿੱਤਾ ਤੇ ਮਹੀਨੇ ਦੀ ਛੁੱਟੀ ਲਿਖ ਦਿੱਤੀ। ਮੇਰੇ ਤੋਂ ਵਿਹਲਾ ਬਹਿ ਨਾ ਹੋਵੇ ਮੈਂ ਮੇਜਰ ਹੁਰਾਂ ਨਾਲ ਕੁਝ ਨਾ ਕੁਝ ਮੱਦਦ ਕਰਦਾ ਰਹਿੰਦਾ।

ਇਕ ਦਿਨ ਸਾਡਾ ਰਬਾਬ ਆਇਆ ਤੇ ਅਗਲੇ ਦੋ ਸਾਲਾਂ ਦੇ ਵਾਸਤੇ ਕੁਝ ਸ਼ਰਤਾਂ ਲਾਉਣ ਲੱਗਾ ਕਿ ਵੀਜ਼ੇ ਦੇ ਪੈਸੇ ਸਾਨੂੰ ਦੇਣੇ ਪੈਣਗੇ, ਡਾਕਟਰੀ ਖਰਚਾ ਸਾਡਾ ਹੋਏਗਾ ਤੇ ਹੋਰ ਵੀ ਇਕ ਦੋ ਸ਼ਰਤਾਂ ਸਨ। ਅਸੀਂ ਨਹੀਂ ਮੰਨੇ ਕਿਉਂਕਿ ਇਹ ਸਾਰਾ ਖਰਚਾ ਸਰਕਾਰ ਵਲੋਂ ਰਬਾਬ ਨੂੰ ਮਿਲਦਾ ਸੀ। ਫਿਰ ਹੌਲੀ ਹੌਲੀ ਗੱਲ ਵਧ ਗਈ ਤੇ ਅਸੀਂ ਵੀਜ਼ਾ ਨਾ ਲਾਉਣ ਲਈ ਕਹਿ ਦਿੱਤਾ। ਪਰ ਉਹ ਇਝ ਵੀ ਨਹੀਂ ਸੀ ਮੰਨ ਰਿਹਾ, ਬੜੀ ਗਰਮਾ ਗਰਮੀ ਹੋਈ, ਉਹ ਮੰਨ ਗਿਆ ਪਰ ਅਖੀਰ ਵੇਲੇ ਫਿਰ ਮੁਕਰ ਗਿਆ। ਟਿਕਟਾਂ ਉਸ ਨੇ ਸਾਨੂੰ ਲੈ ਦਿੱਤੀਆਂ ਸਨ ਪਰ ਉਸਨੇ ਸਾਡੇ ਦੋ ਮਹੀਨੇ ਦੇ ਪੈਸੇ ਮਾਰ ਲਏ। ਹੁਣ ਮੌਕੇ ਤੇ ਮੁੱਕਰ ਗਏ ਦਾ ਅਸੀਂ ਕੀ ਕਰ ਸਕਦੇ ਸਾਂ। ਪਿੰਡ ਦੇ ਬੰਦਿਆਂ ਵੀ ਉਸ ਨੂੰ ਬਹੁਤ ਸਮਝਾਇਆ ਪਰ ਸਭ ਕੁਝ ਉਸਦੇ ਹੱਥ ਵਿਚ ਸੀ ਉਹ, ਨਹੀਂ ਮੰਨਿਆ।

ਪਿੰਡ ਦੇ ਕਈ ਸੱਜਣ ਸਾਨੂੰ ਪਿੰਡ ਦੀ ਜੂਹ ਤੱਕ ਛੱਡਣ ਆਏ। ਉਸ ਸਫਰ ਨੇ ਸਾਨੂੰ ਬਹੁਤ ਕੁਝ ਸਿਖਾਇਆ ਤੇ ਬਹੁਤ ਸਾਰੀਆਂ ਯਾਦਾਂ ਸਾਨੂੰ ਦਿੱਤੀਆਂ। ਜਦ ਵੀ ਕਦੇ ਤਿੰਨੇ ਮਿਲਦੇ ਹਾਂ ਤਾਂ ਉਸ ਲੱਸੀ ਦੀ ਠੰਡਕ ਦਾ ਸੁਆਦ ਅਜੇ ਵੀ ਆਉਂਦਾ ਹੈ।

*ਈ ਜੀ ੯੧੯ ਗੋਬਿੰਦਗੜ੍ਹ*
*ਜਲੰਧਰ ੧੪੪੦੦੧*
*ਜੇਬ- ੯੮੭੬੨੦੮੫੪੨*

## ਮੈਂ ਨਾਹੀਂ

*—ਅਜੈਬ ਸਿੰਘ*

ਤੇਰੇ ਮੇਰੇ ਵਿਚ ਹੁਣ ਫਰਕ ਨਾ ਰਿਹਾ,
ਤੂੰ ਮੈਂ ਹੋ ਗਿਆ ਮੈਂ ਤੂੰ ਹੋ ਗਿਆ

ਅਸਲਾ ਮੇਰਾ ਬਸ ਤੇਰੀ ਜ਼ਾਤ ਤੋਂ
ਮੈਂ ਜਾਮ ਹੋ ਗਿਆ ਤੂੰ ਸਬੂ ਹੋ ਗਿਆ।

ਪਰਦਾਦਾਰੀ ਮਿਟੀ, ਖਬਰਦਾਰੀ ਮਿਲੀ,
ਮੈਂ ਜਿਸਮ ਹੋ ਗਿਆ ਤੂੰ ਰੂਹ ਹੋ ਗਿਆ।

ਫਨਾਹ ਹੋਣ ਦੀ ਸੀ ਤਮੰਨਾ ਬੜੀ,
ਮੈਂ ਕਤਰਾ ਸਮੁੰਦਰ 'ਚ ਧੂ ਹੋ ਗਿਆ।

*—ਅਸੀਸ, ਦੀ ਮਾਲ*
*ਕਪੂਰਥਲਾ*

# ਖ਼ਬਰਨਾਮਾ

## ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਚ ਕੂਕਾ ਅੰਦੋਲਨ ਦੇ ਡੇਢ ਸੌ ਸਾਲ ਬਾਰੇ ਸੈਮੀਨਾਰ

ਪੰਜਾਬੀ ਖੇਤੀਬਾੜੀ ਯੂਨੀਵਰਸਿਟੀ ਵਿਖੇ ਕੂਕਾ ਅੰਦੋਲਨ ਦੇ ੧੫੦ ਸਾਲਾਂ ਸਮਾਰੋਹਾਂ ਨੂੰ ਸਮਰਪਿਤ ਰਾਜ ਪੱਧਰੀ ਵਿਚਾਰ ਸਮਾਗਮ ਦੀ ਪ੍ਰਧਾਨਗੀ ਕਰਦਿਆਂ ਅੰਤਰ ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਅਰਥ ਸ਼ਾਸਤਰੀ ਅਤੇ ਚਿੰਤਕ ਡਾ. ਸਰਦਾਰਾ ਸਿੰਘ ਜੌਹਲ ਨੇ ਕਿਹਾ ਹੈ ਕਿ ਕੂਕਾ ਲਹਿਰ ਦੇ ਸ਼ਹੀਦਾਂ ਨੇ ਜੰਗੇ ਆਜ਼ਾਦੀ ਦਾ ਪਹਿਲਾ ਵਰਕਾ ਲਿਖਿਆ। ਉਨ੍ਹਾਂ ਆਖਿਆ ਕਿ ਸੰਘਰਸ਼ ਹੀ ਕੌਮਾਂ ਨੂੰ ਵਿਕਾਸ ਦੇ ਰਾਹ ਤੋਰਦਾ ਹੈ। ਉਨ੍ਹਾਂ ਆਖਿਆ ਕਿ ਕੂਕਾ ਵਿਰਾਸਤ ਵਿਚ ਖੂਬਸੂਰਤੀਆਂ ਦਾ ਅਖੁੱਟ ਭੰਡਾਰ ਹੈ। ਇਸ ਵਿਚ ਕੁਰਬਾਨੀ, ਲਿਆਕਤ, ਕੋਮਲ ਕਲਾਵਾਂ ਲਈ ਮੁਹੱਬਤ ਵਾਤਾਵਰਨ ਲਈ ਸਨੇਹ ਅਤੇ ਮਨੁੱਖ ਦੀ ਆਜ਼ਾਦੀ ਲਈ ਲੜਨ ਦੀ ਨਿਰੰਤਰ ਤਾਂਘ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹਵਾਲੇ ਨਾਲ ਡਾ. ਜੌਹਲ ਨੇ ਆਖਿਆ ਕਿ ਜਿੰਨਾਂ ਚਿਰ ਵਿਰਸੇ ਦੀ ਰੌਸ਼ਨੀ ਦਾ ਪ੍ਰਕਾਸ਼ ਤੁਹਾਡੇ ਅੰਗ ਸੰਗ ਨਾ ਹੋਵੇ ਉਨ੍ਹਾਂ ਚਿਰ ਤੁਹਾਡੇ ਮਨ ਦੀ ਬੱਤੀ ਨਹੀਂ ਜਗ ਸਕਦੀ।

ਵਿਚਾਰ ਗੋਸ਼ਟੀ ਦਾ ਉਦਘਾਟਨ ਕਰਦਿਆਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਮਨਜੀਤ ਸਿੰਘ ਕੰਗ ਨੇ ਆਖਿਆ ਕਿ ਕੂਕਾ ਅੰਦੋਲਨ ਸਿਰਫ ਸਮਾਜ ਸੁਧਾਰ ਲਹਿਰ ਨਹੀਂ ਸੀ ਸਗੋਂ ਸਮੁੱਚੀ ਸੋਚ ਧਾਰਾ ਨੂੰ ਤਬਦੀਲ ਕਰਨ ਵਾਲੀ ਇਨਕਲਾਬੀ ਚੇਤਨਾ ਲਹਿਰ ਸੀ ਜਿਸ ਨੇ ਅੰਗਰੇਜ਼ ਹਕੂਮਤ ਨੂੰ ਸਿਰਫ ਭੈ-ਭੀਤ ਹੀ ਨਹੀਂ ਸੀ ਕੀਤਾ ਸਗੋਂ ਉਸ ਦਾ ਹਕੀਕੀ ਚਿਹਰਾ ਵੀ ਦਿਖਾਇਆ। ਉਨ੍ਹਾਂ ਆਖਿਆ ਕਿ ਅੱਜ ਹਾਈਬਰਿਡ ਬੀਜ ਉਤਪਾਦਨ, ਪਸ਼ੂ ਧਨ ਵਿਚੋਂ ਗਊ ਦੀ ਨਸਲ ਸੁਧਾਰ ਅਤੇ ਪਰਵਰਿਸ਼ ਤੋਂ ਇਲਾਵਾ ਖੇਡਾਂ ਅਤੇ ਕਿਰਤ ਸਭਿਆਚਾਰ ਦੇ ਖੇਤਰ ਵਿਚ ਜੋ ਸਿਖ਼ਰਾਂ ਹਾਸਿਲ ਕੀਤੀਆਂ ਹਨ ਉਨ੍ਹਾਂ ਦਾ ਮੁਕਾਬਲਾ ਸੰਭਵ ਨਹੀਂ। ਉਨ੍ਹਾਂ ਆਖਿਆ ਕਿ ਯੂਨੀਵਰਸਿਟੀ ਵਲੋਂ ਨੇੜ ਭਵਿੱਖ ਵਿਚ ਇਸ ਅੰਦੋਲਨ ਨੂੰ ਸਮਰਪਿਤ ਕੁਝ ਹੋਰ ਸਮਾਗਮ ਵੀ ਕਰਵਾਏ ਜਾਣਗੇ ਜਿਨ੍ਹਾਂ ਵਿਚੋਂ ਭਰੂਣ ਹੱਤਿਆ ਅਤੇ ਨਸ਼ਿਆਂ ਦੀ ਲਾਹਣਤ ਦੇ ਖਿਲਾਫ ਪ੍ਰਮੁੱਖ ਸਮਾਗਮ ਹੋਣਗੇ।

ਸੰਚਾਰ ਅਤੇ ਅੰਤਰ ਰਾਸ਼ਟਰੀ ਸੰਪਰਕ ਕੇਂਦਰ ਦੇ ਅਪਰ ਨਿਰਦੇਸ਼ਕ ਡਾ. ਜਗਤਾਰ ਸਿੰਘ ਧੀਮਾਨ ਨੇ ਇਸ ਸੈਮੀਨਾਰ ਵਿਚ ਸ਼ਾਮਿਲ ਮੁੱਖ ਮਹਿਮਾਨ ਅਤੇ ਵਿਦਵਾਨਾਂ ਨੂੰ ਸੁਆਗਤੀ ਸ਼ਬਦ ਬੋਲਦਿਆਂ ਕਿਹਾ ਕਿ ਨਾਮਧਾਰੀ ਸਮਾਜ ਵਿਚ ਸਹਿਜ ਅਤੇ ਸੁਹਜ ਸਮਾਜ ਦੇ ਬਾਕੀ ਭਾਈਚਾਰਿਆਂ ਨੂੰ ਵੀ ਅਪਨਾਉਣ ਦੀ ਲੋੜ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਾਬਕਾ ਪ੍ਰੋ. ਵਾਈਸ ਚਾਂਸਲਰ ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ ਨੇ ਮੁੱਖ ਭਾਸ਼ਨ ਦਿੰਦਿਆਂ ਆਖਿਆ ਕਿ ਸਤਿਗੁਰ ਰਾਮ ਸਿੰਘ ਜੀ ਨੇ ਸਿਥਲ ਹੋਈ ਪੰਜਾਬੀ ਕੌਮ ਨੂੰ ਹਲੂਣ ਕੇ ਜਗਾਇਆ ਅਤੇ ਪੰਜਾਬ ਦੇ ਕਿਰਤੀਆਂ ਅਤੇ ਕਿਸਾਨਾਂ ਨੂੰ ਅੰਗਰੇਜ਼ ਹਕੂਮਤ ਦੇ ਖਿਲਾਫ ਲਾਮਬੰਦ ਕੀਤਾ। ਉਨ੍ਹਾਂ ਆਖਿਆ ਕਿ ਸਮਾਜਿਕ ਗਿਰਾਵਟ ਨੂੰ ਥੰਮਣ ਦਾ ਨਾਮ ਹੀ ਕੂਕਾ ਅੰਦੋਲਨ ਸੀ ਜਿਸ ਦਾ ਲਕਸ਼ ਮਨੁੱਖੀ ਆਜ਼ਾਦੀ ਅਤੇ ਦੇਸ਼ ਦੀ ਆਜ਼ਾਦੀ ਸੀ। ਉਨ੍ਹਾਂ ਆਖਿਆ ਕਿ ਭਾਰਤ ਸਰਕਾਰ ਨੂੰ ਕੂਕਾ ਅੰਦੋਲਨ ਦੀਆਂ ਕੁਰਬਾਨੀਆਂ ਜੰਗੇ ਆਜ਼ਾਦੀ ਦਾ ਹਿੱਸਾ ਮੰਨਣੀਆਂ ਚਾਹੀਦੀਆਂ ਹਨ ਕਿਉਂਕਿ ਮਹਾਤਮਾ ਗਾਂਧੀ ਨੇ ਵੀ ਨਾ-ਮਿਲਵਰਤਨ ਦਾ ਸੰਕਲਪ ਬਾਬਾ ਰਾਮ ਸਿੰਘ ਜੀ ਤੋਂ ਹੀ ਲਿਆ ਸੀ ਜਿਸ ਦੀ ਗਵਾਹੀ ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾ. ਰਜਿੰਦਰ ਪ੍ਰਸ਼ਾਦ ਦੀਆਂ ਲਿਖਤਾਂ ਵਿਚੋਂ ਮਿਲਦੀ ਹੈ। ਪ੍ਰਸਿੱਧ ਗੀਤਕਾਰ ਜਨਾਬ ਇੰਦਰਜੀਤ ਹਸਨਪੁਰੀ ਨੇ ਸਤਿਗੁਰੂ ਰਾਮ ਸਿੰਘ ਦੇ ਇਕ ਸੰਦੇਸ਼ ਤੇ ਅਧਾਰਿਤ ਗੀਤ ਸੁਣਾ ਕੇ ਇਤਿਹਾਸ ਤੋਂ ਜਾਣੂ ਕਰਵਾਇਆ। ਮੰਚ ਸੰਚਾਲਨ ਕਰਦਿਆਂ ਸੰਚਾਰ ਕੇਂਦਰ ਦੇ ਸੰਪਾਦਕ ਅਤੇ ਪੰਜਾਬੀ ਲੇਖਕ ਗੁਰਭਜਨ ਗਿੱਲ ਨੇ ਆਖਿਆ ਕਿ ਦੇਵੀ ਦੇਵਤੇ ਅਤੇ ਨਾਇਕ ਦੀ ਜ਼ਰੂਰਤ ਹੀ ਉਦੋਂ ਪੈਂਦੀ ਹੈ ਜਦ ਆਮ ਆਦਮੀ ਆਪਣੀਆਂ ਜ਼ਿੰਮੇਵਾਰੀਆਂ ਤੋਂ ਗਾਫਿਲ ਹੋ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਨੇ ਆਮ ਆਦਮੀ ਨੂੰ ਉਸ ਦੀਆਂ ਜ਼ਿੰਮੇਵਾਰੀਆਂ ਦਾ ਅਹਿਸਾਸ ਕਰਵਾਇਆ ਅਤੇ ਗੁਆਚੀ ਸ਼ਾਨ ਦੀ ਪ੍ਰਾਪਤੀ ਲਈ ਮਾਰਗ ਦਰਸ਼ਨ ਕੀਤਾ।

ਸਿਰਸਾ (ਹਰਿਆਣਾ) ਤੋਂ ਆਏ ਪ੍ਰਮੁੱਖ ਵਿਦਵਾਨ ਸ. ਸੁਵਰਨ ਸਿੰਘ ਵਿਰਕ ਨੇ ਆਖਿਆ ਕਿ ਤੋਪਾਂ ਨਾਲ ਉਡਾਏ ਗਏ ਕੂਕੇ ਪੰਜਾਬ ਦੀ ਲੋਕ ਧਾਰਾ ਵਿਚ ਸਮਾਜਿਕ ਚੇਤਨਾ ਦੇ ਅੰਗ ਵਾਂਗ ਪ੍ਰਵਾਨ ਕੀਤੇ ਗਏ। ਉਨ੍ਹਾਂ ਆਖਿਆ ਕਿ ਵਿਕਾਸ ਦੇ ਨਾਂ ਤੇ ਫਰੰਗੀ ਹਕੂਮਤ ਵਲੋਂ ਪੈਰੀਂ ਬੱਝਣ ਵਾਲੀਆਂ ਜ਼ੰਜੀਰਾਂ ਤੋਂ ਮੁਕਤੀ ਲਈ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਰੇਲ ਗੱਡੀਆਂ ਅਤੇ ਸਰਕਾਰੀ ਡਾਕ ਪ੍ਰਬੰਧ ਵਰਤਣ ਦੀ ਮਨਾਹੀ ਕਰਕੇ ਸਮਾਨ

ਸੰਚਾਰ ਪ੍ਰਬੰਧ ਦਾ ਨਿਜ਼ਾਮ ਉਸਾਰਿਆ। ਪ੍ਰਮੁੱਖ ਵਿਦਵਾਨ ਸ. ਸਵਰਨ ਸਿੰਘ ਸਨੇਹੀ ਨੇ ਆਖਿਆ ਕਿ ਕੂਕਿਆਂ ਦੀ ਵਿਥਿਆ ਨਾਂ ਦੀ ਕਿਤਾਬ ਵਿਚ ਆਈਆਂ ਇਤਿਹਾਸਕ ਉਕਾਈਆਂ ਉਸ ਸਮੇਂ ਸਰੋਤਾਂ ਦੀ ਕਮੀ ਦਾ ਸਬੂਤ ਹਨ ਪਰ ਅੱਜ ਸਾਨੂੰ ਜਦ ਸਾਰੇ ਦਸਤਾਵੇਜ਼ ਮਿਲਦੇ ਹਨ ਤਾਂ ਨਾਮਧਾਰੀ ਸ਼ਹੀਦਾਂ ਦੇ ਕੁਰਬਾਨੀਆਂ ਭਰੇ ਇਤਿਹਾਸ ਨੂੰ ਮੁੜ ਲਿਖਣ ਦੀ ਲੋੜ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸਤਿਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਨੇ ਆਖਿਆ ਕਿ ਨਾਮਧਾਰੀ ਲਹਿਰ ਨੂੰ ਸਮਾਜ ਸੁਧਾਰਕ ਲਹਿਰ ਦੀ ਥਾਂ ਇਨਕਲਾਬੀ ਲਹਿਰ ਪ੍ਰਵਾਨ ਕੀਤਾ ਜਾਵੇ। ਉਨ੍ਹਾਂ ਆਖਿਆ ਕਿ ਕਿਰਤੀਆਂ, ਕਿਸਾਨਾਂ ਵਲੋਂ ਆਰੰਭੀ ਇਸ ਲਹਿਰ ਵਿਚ ਹੁਣ ਕਿਸਾਨੀ ਦਾ ਹਿੱਸਾ ਘੱਟ ਰਿਹਾ ਹੈ। ਇਸ ਨੂੰ ਜਾਨਣ ਤੇ ਪਛਾਨਣ ਦੀ ਲੋੜ ਹੈ। ਮਾਸਕ ਪੱਤਰ ਵਰਿਆਮ ਦੇ ਸੰਪਾਦਕ ਅਤੇ ਉੱਘੇ ਪੰਜਾਬੀ ਲੇਖਕ ਸ. ਜਗਦੀਸ਼ ਸਿੰਘ ਵਰਿਆਮ ਨੇ ਆਖਿਆ ਕਿ ਇਤਿਹਾਸ ਦੀਆਂ ਪੈੜਾਂ ਦੀ ਰੌਸ਼ਨੀ ਸਾਨੂੰ ਅੱਜ ਵੀ ਨਿੱਤ ਨਵੀਆਂ ਚੁਣੌਤੀਆਂ ਦੇ ਰੂ-ਬਰੂ ਖੜਾ ਕਰਦੀ ਹੈ। ਇਸੇ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸੰਗੀਤ, ਖੇਡਾਂ ਅਤੇ ਸਾਹਿਤ ਦੇ ਖੇਤਰ ਵਿਚ ਨਾਮਧਾਰੀ ਵੀਰ ਨਵੀਆਂ ਪੁਲਾਘਾਂ ਪੁੱਟ ਰਹੇ ਹਨ। ਸਪਤਾਹਿਕ ਪੱਤਰ 'ਸਤਿਜੁਗ' ਦੇ ਸੰਪਾਦਕ ਸ. ਤਾਰਾ ਸਿੰਘ ਅਣਜਾਣ ਨੇ ਆਖਿਆ ਕਿ ਭਾਰਤ ਸਰਕਾਰ ਵਲੋਂ ਕੂਕਾ ਅੰਦੋਲਨ ਬਾਰੇ ਪੁਸਤਕ ਛਾਪਣਾ ਇਤਿਹਾਸਕ ਪ੍ਰਾਪਤੀ ਹੈ। ਨਾਮਧਾਰੀ ਦਰਬਾਰ ਵਲੋਂ ਆਏ ਸੰਤ ਹਰਪਾਲ ਸਿੰਘ ਸੇਵਕ ਨੇ ਆਖਿਆ ਕਿ ਨਾਮਧਾਰੀ ਸਮਾਜ ਨੂੰ ਅੱਜ ਦੀਆਂ ਚੁਣੌਤੀਆਂ ਦਾ ਅਹਿਸਾਸ ਹੈ ਅਤੇ ਇਨ੍ਹਾਂ ਚੁਣੌਤੀਆਂ ਦੇ ਮੁਕਾਬਲੇ ਲਈ ਸਰਬਪੱਖੀ ਸੰਤੁਲਿਤ ਸਖਸ਼ੀਅਤ ਦੇ ਵਿਕਾਸ ਵਾਲਾ ਮਾਹੌਲ ਉਸਾਰਨਾ ਬੇਹੱਦ ਜ਼ਰੂਰੀ ਹੈ। ਉਨ੍ਹਾਂ ਇਸ ਮੌਕੇ ਨਾਮਧਾਰੀ ਸਮਾਜ ਬਾਰੇ ਇਕ ਫਿਲਮ ਅਟੱਲ ਪ੍ਰਤਾਪੀ ਦੇ ਕੁਝ ਹਿੱਸੇ ਵੀ ਵਿਖਾਏ।

ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ ਨੇ ਆਖਿਆ ਕਿ ਸ਼ਹੀਦ ਭਗਤ ਸਿੰਘ ਨੂੰ ਵੀ ੧੪ ਸਾਲ ਦੀ ਉਮਰ ਵਿਚ ਮੁਠੱਡਾ ਕਲਾਂ ਵਿਖੇ ਮਲੇਰਕੋਟਲਾ ਦੇ ਸ਼ਹੀਦਾਂ ਦੀ ਯਾਦ ਵਿਚ ਹੋਏ ਪਹਿਲੇ ਜਨਤਕ ਸਮਾਗਮ ਵਿਚ ਸ਼ਾਮਿਲ ਹੋਣ ਦਾ ਮੌਕਾ ਮਿਲਿਆ। ਉਨ੍ਹਾਂ ਆਖਿਆ ਕਿ ਆਪਣੇ ਬਾਪ ਸ. ਕਿਸ਼ਨ ਸਿੰਘ ਦੀ ਅਗਵਾਈ ਹੇਠ ਇਹ ਸ਼ਮੂਲੀਅਤ ਵੀ ਸ. ਭਗਤ ਸਿੰਘ ਲਈ ਲਾਜ਼ਮੀ ਪ੍ਰੇਰਕ ਸ਼ਕਤੀ ਬਣੀ।

ਸ. ਸੁਰਿੰਦਰ ਸਿੰਘ ਨਾਮਧਾਰੀ ਨੇ ਆਖਿਆ ਕਿ ਪਿਛਲੇ ੧੦ ਸਾਲਾਂ ਦੌਰਾਨ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਨੇ ਸਹਿਯੋਗੀ ਧਿਰ ਵਾਂਗ ਕੂਕਾ ਅੰਦੋਲਨ ਨੂੰ ਕੌਮੀ ਲਹਿਰ ਦਾ ਹਿੱਸਾ ਮੰਨਣ ਵਿਚ ਯੋਗਦਾਨ ਪਾਇਆ ਹੈ। ਉਨ੍ਹਾਂ ਆਖਿਆ ਕਿ ੧੭ ਮੈਂਬਰ ਪਾਰਲੀਮੈਂਟ ਮੈਂਬਰਾਂ ਨੇ ਇਕ ਆਵਾਜ਼ ਹੋ ਕੇ ਭਾਰਤ ਦੇ ਗ੍ਰਹਿ ਮੰਤਰੀ ਨੂੰ ਪੱਤਰ ਲਿਖਿਆ ਹੈ ਕਿ ਕੂਕਾ ਅੰਦੋਲਨ ਨੂੰ ਜੰਗੇ ਆਜ਼ਾਦੀ ਦਾ ਹਿੱਸਾ ਮੰਨ ਕੇ ਨਾਮਧਾਰੀ ਸ਼ਹੀਦਾਂ ਨੂੰ ਵੀ ਕੌਮੀ ਆਜ਼ਾਦੀ ਦੇ ਸ਼ਹੀਦਾਂ ਦੀ ਸੂਚੀ ਵਿਚ ਸ਼ਾਮਿਲ ਕੀਤਾ ਜਾਵੇ। ਉਨ੍ਹਾਂ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵਲੋਂ ਦਿੱਤੇ ਸਹਿਯੋਗ ਦੀ ਸ਼ਲਾਘਾ ਕੀਤੀ। ਇਸ ਮੌਕੇ ਤੇ ਖੇਤੀ ਕਾਲਜ ਦੇ ਡੀਨ ਡਾ. ਮਿਲਖਾ ਸਿੰਘ ਔਲਖ, ਡੀਨ ਪੋਸਟ ਗਰੈਜੂਏਟ ਸਟੱਡੀਜ਼ ਡਾ. ਸਤਵਿੰਦਰ ਕੌਰ ਮਾਨ, ਬੇਸਿਕ ਸਾਇੰਸ ਕਾਲਜ ਦੇ ਡੀਨ, ਡਾ. ਤੇਜਵੰਤ ਸਿੰਘ, ਹੋਮ ਸਾਇੰਸ ਕਾਲਜ ਦੀ ਡੀਨ, ਡਾ. ਨੀਲਮ ਗਰੇਵਾਲ, ਖੋਜ ਕੁਆਰਡੀਨੇਟਰ ਡਾ. ਜਸਵਿੰਦਰ ਕੌਰ ਸਾਂਘਾ, ਉੱਘੇ ਨਾਮਧਾਰੀ ਆਗੂ ਸੂਬਾ ਹਰਭਜਨ ਸਿੰਘ, ਸੂਬਾ ਸਰਬਜੀਤ ਸਿੰਘ ਗਵਾਲੀਅਰ, ਸੂਬਾ ਸੁਰਿੰਦਰ ਕੌਰ ਖਰਲ, ਪ੍ਰਸਿੱਧ ਉਦਯੋਗਪਤੀ ਸ. ਜਗਮੋਹਨ ਸਿੰਘ ਨਾਮਧਾਰੀ, ਸ. ਤਰਲੋਚਨ ਸਿੰਘ, ਪ੍ਰਸਿੱਧ ਪੰਜਾਬੀ ਲੇਖਕ ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ, ਸ. ਤਰਲੋਚਨ ਲੋਚੀ, ਇੰਦਰਜੀਤ ਦਿਓਲ, ਡਾ. ਸੁਰਜੀਤ ਸਿੰਘ ਗਿੱਲ, ਪ੍ਰੋ. ਰਵਿੰਦਰ ਭੱਠਲ, ਪ੍ਰੋ. ਸੁਰਿੰਦਰ ਕੌਰ ਭੱਠਲ, ਡਾ. ਗੁਰਇਕਬਾਲ ਸਿੰਘ, ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਜਨਰਲ ਸਕੱਤਰ ਡਾ. ਸੁਖਦੇਵ ਸਿੰਘ, ਡਾ. ਗੁਲਜ਼ਾਰ ਸਿੰਘ ਪੰਧੇਰ, ਸ. ਗੁਰਸ਼ਰਨ ਸਿੰਘ ਨਰੂਲਾ, ਪ੍ਰੋ. ਜਸਵਿੰਦਰ ਧਨਾਨਸੂ, ਸ. ਅਜੀਤ ਸਿੰਘ ਲਾਇਲ, ਸ. ਸਤਨਾਮ ਸਿੰਘ ਕੋਮਲ, ਕਰਨੈਲ ਸਿੰਘ ਕਲਸੀ, ਨਿਊ ਹੋਪ ਐਸੋਸੀਏਸ਼ਨ ਦੇ ਚੇਅਰਮੈਨ ਐਨ. ਐਸ. ਨੰਦਾ, ਡਾ. ਗੁਰਦੇਵ ਸਿੰਘ ਸੰਧੂ, ਡਾ. ਅਮਰਜੀਤ ਸਿੰਘ ਹੇਅਰ, ਡਾ. ਹਰਨੇਕ ਸਿੰਘ, ਡਾ. ਮਾਨ ਸਿੰਘ ਤੂਰ, ਡਾ. ਰਜਿੰਦਰ ਸਿੰਘ ਸਿੱਧੂ, ਸ. ਅਜੀਤ ਸਿੰਘ ਨਾਮਧਾਰੀ ਅਤੇ ਕਈ ਹੋਰ ਪ੍ਰਮੁੱਖ ਸਖਸ਼ੀਅਤਾਂ ਹਾਜ਼ਰ ਸਨ। ਇਲਾਕਾ ਜੀਵਨ ਨਗਰ ਸਿਰਸਾ ਤੋਂ ਸ. ਮਹਿੰਦਰ ਸਿੰਘ ਬਲ ਤੇ ਉਹਨਾਂ ਦੇ ਹੋਰ ਸਾਥੀ ਵੀ ਉਚੇਚੇ ਆਏ ਸਨ। ਇਸ ਮੌਕੇ ਕੂਕਾ ਅੰਦੋਲਨ ਦੇ ਡੇਢ ਸੌ ਸਾਲ ਨੂੰ ਸਮਰਪਿਤ ਇਕ ਫੋਟੋ ਪ੍ਰਦਰਸ਼ਨੀ ਵੀ ਲਗਾਈ ਗਈ।

## ਹਰਿਆਣੇ ਵਿਚ ਕੂਕਾ ਤਹਿਰੀਕ ਸੰਬੰਧੀ ਸਮਾਗਮ

ਕੂਕਾ ਤਹਿਰੀਕ ਦੀ ਡੇਢ ਸ਼ਤਾਬਦੀ ਨੂੰ ਸਮਰਪਿਤ ੩੦ ਵਾਂ ਸੰਤ ਤਰਨ ਸਿੰਘ ਵਹਿਮੀ ਯਾਦਗਾਰੀ ਸਾਹਿਤ ਸਮਾਗਮ ੧੦ ਮਈ ੨੦੦੮ ਨੂੰ ਸ੍ਰੀ ਠਾਕੁਰ ਉਦੈ ਸਿੰਘ ਦੀ ਜੀ ਸ੍ਰਪਰਸਤੀ ਹੇਠ ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਖੇ ਡਾ. ਕੇ. ਵੀ. ਸਿੰਘ ਦੀ ਪ੍ਰਧਾਨਗੀ 'ਚ ਮਨਾਇਆ ਗਿਆ।

ਸ੍ਰੀ ਉਦੇ ਸਿੰਘ ਜੀ, ਡਾ. ਕੇ. ਵੀ. ਸਿੰਘ ਓ. ਐਸ.ਡੀ. ਮੁਖ ਮੰਤਰੀ ਹਰਿਆਣਾ ਅਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਡਾਇਰੈਕਟਰ ਸ੍ਰੀ ਮੁਦਗਿਲ ਜੀ ਦਾ ਫੁੱਲਾਂ ਨਾਲ ਸੁਆਗਤ ਕਰਨ ਉਪਰੰਤ ਇਹਨਾਂ ਸ਼ਖਸੀਅਤਾਂ ਨੇ ਸ਼ਮਾਂ ਰੌਸ਼ਨ ਕਰਕੇ ਸਮਾਗਮ ਦਾ ਆਗਾਜ਼ ਕੀਤਾ। ਸਾਹਿਤ ਸਭਾ ਦੇ ਪ੍ਰਧਾਨ ਸ. ਸਾਧੂ ਸਿੰਘ ਕਿਸਾਨ ਨੇ ਮਹਿਮਾਨਾਂ, ਦਰਸ਼ਕਾਂ ਨੂੰ ਜੀ ਆਇਆਂ ਕਿਹਾ। ਡਾ. ਅਮਰਜੀਤ ਸਿੰਘ ਕਾਂਗ ਕੁਰਕਸ਼ੇਤਰ ਯੂਨੀਵਰਸਿਟੀ ਨੇ ਕੂਕਾ ਲਹਿਰ ਦਾ ਜ਼ਿਕਰ ਕਰਦਿਆਂ ਇਸ ਤਹਿਰਕ ਨਾਲ ਬੇਇਨਸਾਫੀ ਦੀ ਗੱਲ ਕੀਤੀ ਅਤੇ ਕਿਹਾ ਕਿ ਅੱਜ ਲੋੜ ਹੈ ਕਿ ਇਸ ਬਾਰੇ ਭਰਪੂਰ ਜਾਣਕਾਰੀ ਇਕੱਤਰ ਕਰਕੇ ਲੋਕਾਂ ਸਾਹਮਣੇ ਰੱਖੀ ਜਾਵੇ। ਪ੍ਰੋ. ਕਾਂਗ ਨੇ ਸੰਤ ਤਰਨ ਸਿੰਘ ਵਹਿਮੀ ਹੁਰਾਂ ਦੀ ਸਾਹਿਤਕ ਘਾਲਣਾ ਬਾਰੇ ਆਪਣੇ ਵਿਚਾਰ ਰਖਦਿਆਂ ਵਹਿਮੀ ਜੀ ਦੀ ਰਸ ਭਿੰਨੀ ਤੇ ਕਥਾ ਰਸ ਵਾਲੀ ਸ਼ਬਦਾਵਲੀ ਦਾ ਜ਼ਿਕਰ ਕੀਤਾ। ਜਸ ਜੀਵਨ ਜੋ ਉਹਨਾਂ ਦੀ ਸ਼ਾਹਕਾਰ ਰਚਨਾ ਹੈ ਬਾਰੇ ਖਾਸ ਦਿਲਚਸਪੀ ਵੇਖਦਿਆਂ ਡਾ. ਕਾਂਗ ਨੇ ਵਹਿਮੀ ਹੋਰਾਂ ਦੀਆਂ ਦੂਸਰੀਆਂ ਪੁਸਤਕਾਂ ਜੋ ਖੋਜੀ ਸਾਹਿਤਕਾਰ ਵਜੋਂ ਹਨ ਦਾ ਵੀ ਜ਼ਿਕਰ ਕੀਤਾ। ਬਲਦੇਵ ਸਿੰਘ ਵੜੈਚ ਦੀ ਭਰੂਣ ਹਤਿਆ ਬਾਰੇ ਕਵਿਤਾਵਾਂ ਨੇ ਕੋਮਲ ਮਨ ਹੀ ਕੀਲ ਲਏ।

ਸ. ਸੁਵਰਨ ਸਿੰਘ ਵਿਰਕ ਹੁਰਾਂ ਨੇ ਨਾਮਧਾਰੀ ਲਹਿਰ ਬਾਰੇ ਮੁਢ ਪਿਛੋਕੜ ਅਤੇ ਇਸ ਲਹਿਰ ਦੇ ਅਣਗੌਲੇ ਯੋਧਿਆਂ ਬਾਰੇ ਭਰਪੂਰ ਜਾਣਕਾਰੀ ਦਿੱਤੀ ਅਤੇ ਸਰਕਾਰ ਵਲੋਂ ਢੁਕਵੀਆਂ ਯਾਦਗਾਰਾਂ ਬਣਾਉਣ ਦੀ ਵਕਾਲਤ ਕੀਤੀ।

ਨਾਮਧਾਰੀ ਪੰਜਾਬੀ ਸਹਿਤ ਸਭਾ ਸ੍ਰੀ ਜੀਵਨ ਨਗਰ ਦੇ ਜਨਰਲ ਸਕੱਤਰ ਲਖਵਿੰਦਰ ਸਿੰਘ ਬਾਜਵਾ ਤੇ ਕਵੀ ਪੂਰਨ ਸਿੰਘ ਨਿਰਾਲਾ ਨੂੰ ਸ੍ਰੀ ਠਾਕੁਰ ਉਦੇ ਸਿੰਘ ਜੀ ਅਤੇ ਡਾ. ਕੇ. ਵੀ. ਸਿੰਘ ਨੇ ਸਨਮਾਨਿਤ ਕੀਤਾ। ਨਾਮਧਾਰੀ ਸਾਹਿਤ ਸਭਾ ਵਲੋਂ ਸ੍ਰੀ ਸੀ. ਆਰ. ਮੁਦਗਲ, ਡਾ. ਅਮਰਜੀਤ ਕਾਂਗ, ਸੁਵਰਨ ਸਿੰਘ ਵਿਰਕ, ਡਾ. ਸਤਿੰਦਰ ਸਿੰਘ ਨੰਦਾ ਸਹਾਇਕ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ, ਮੋਹਨ ਕੰਬੋਜ ਨਾਟਕਕਾਰ, ਸ੍ਰੀ ਜੀ. ਡੀ. ਚੌਧਰੀ ਹੋਰਾਂ ਨੂੰ ਸਨਮਾਨਿਤ ਕੀਤਾ ਗਿਆ। ਹਰਿਆਣਾ ਸਰਕਾਰ ਵੱਲੋਂ ਸ੍ਰੀ ਠਾਕੁਰ ਉਦੇ ਸਿੰਘ ਜੀ ਅਤੇ ਡਾ. ਕੇ. ਵੀ. ਸਿੰਘ ਹੋਰਾਂ ਨੂੰ ਅਕਾਡਮੀ ਡਾਇਰੈਕਟਰ ਸ੍ਰੀ ਸੀ. ਆਰ. ਮੁਦਗਲ ਨੇ ਸਨਮਾਨਿਤ ਕੀਤਾ।

ਡਾ. ਕੇ. ਵੀ. ਸਿੰਘ ਨੇ ਪ੍ਰਧਾਨਗੀ ਭਾਸ਼ਣ ਦਿੰਦਿਆਂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸ਼ੁਰੂ ਕੀਤੀ ਗਈ ਅਸਹਿਯੋਗ ਲਹਿਰ ਦਾ ਨੋਟਿਸ ਲਿਆ ਅਤੇ ਕੂਕਿਆਂ ਦੀਆਂ ਕੁਰਬਾਨੀਆਂ ਨੂੰ ਨਮਸਕਾਰ ਕੀਤੀ। ਉਹਨਾਂ ਨਾਮਧਾਰੀਆਂ ਦੀਆਂ ਖੇਡਾਂ ਪ੍ਰਤੀ ਰੁਚੀ ਦੀ ਸ਼ਲਾਘਾ ਕਰਦਿਆਂ ਸ੍ਰੀ ਜੀਵਨ ਨਗਰ ਕਾਲਜ ਵਿਖੇ ਐਸਟਰੋਟ੍ਰਫ ਲਵਾਉਣ ਲਈ ਸਹਿਯੋਗ ਦੀ ਗੱਲ ਕਹੀ।

ਸ੍ਰੀ ਉਦੈ ਸਿੰਘ ਜੀ ਨੇ ਹਰਿਆਣਾ ਸਾਹਿਤ ਅਕਾਦਮੀ ਵਲੋਂ ਪੰਜਾਬੀ ਬੋਲੀ ਦੇ ਵਿਕਾਸ ਲਈ ਕੀਤੇ ਜਾ ਰਹੇ ਯਤਨਾਂ ਦੀ ਸ਼੍ਰੀ ਮੁਦਗਲ ਹੋਰਾਂ ਨੂੰ ਵਧਾਈ ਦਿੱਤੀ ਤੇ ਇਸ ਸਮਾਗਮ ਬਾਰੇ ਅਕਾਦਮੀ ਵਲੋਂ ਦਿੱਤੇ ਗਏ ਸਹਿਯੋਗ ਦੀ ਸਲਾਘਾ ਕੀਤੀ ਗਈ। ਵਹਿਮੀ ਜੀ ਦੁਆਰਾ ਰਚਿਤ ਜੱਸ ਜੀਵਨ ਦਾ ਜ਼ਿਕਰ ਕਰਦਿਆਂ ਉਹਨਾਂ ਕਿਹਾ ਕਿ ਬਚਪਨ ਵਿਚ ਹੀ ਉਹਨਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਖਾਸ ਹਦਾਇਤ ਕੀਤੀ ਜਾਂਦੀ ਸੀ ਕਿ ਜਿਸ ਜੀਵਨ ਜ਼ਰੂਰ ਪੜ੍ਹਨ ਜੋ ਸਾਡਾ ਵੱਡਮੁਲਾ ਵਿਰਸਾ ਹੈ।

ਉਪਰੰਤ ਡਾ. ਸਤਿੰਦਰ ਸਿੰਘ ਨੰਦਾ ਦੁਆਰਾ ਲਿਖਿਆ ਤੇ ਮੋਹਨ ਕੰਬੋਜ ਦੁਆਰਾ ਨਿਰਦੇਸ਼ਤ ਨਾਟਕ "ਸਾਨੂੰ ਦੁਖ ਗਊਆਂ ਦਾ ਖਾਵੇ" ਦਾ ਸਫਲ ਮੰਚਨ ਕੀਤਾ ਗਿਆ।

ਮਾਸਟਰ ਅਮਰੀਕ ਸਿੰਘ ਦੀ ਪੁਸਤਕ "ਖਟ ਮਿਠੀਆਂ ਮੁਸਕਾਨਾਂ", ਡਾ ਸਤਿੰਦਰ ਸਿੰਘ ਨੰਦਾ ਦੀ ਪੁਸਤਕ ਰਿਲੀਜ਼ ਕੀਤੀਆਂ ਗਈਆਂ।

ਪ੍ਰੋ. ਦਰਸ਼ਨ ਸਿੰਘ ਸਰਸਾ ਸਟੇਜ ਸਕੱਤਰ ਦੀ ਸੇਵਾ ਨਿਭਾਈ।

ਗੁਰਭੇਜ ਸਿੰਘ ਗੁਰਾਇਆਂ ਨੇ ਇਨਾਮ ਵੰਡ ਸਮਾਰੋਹ ਦੀ ਸ਼ੁਰੂਆਤ ਕਰਦਿਆਂ ਕਿਹਾ ਕੇ ਅਸੀਂ ਹਰਿਆਣਾ ਸਰਕਾਰ, ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਧੰਨਵਾਦੀ ਹਾਂ ਜਿਨਾਂ ਨੇ ਕੂਕਾ ਵਿਦਰੋਹ ਦੀ ਡੇਢ ਸ਼ਤਾਬਦੀ ਦਾ ਅਖਰੀਲਾ ਸਮਾਗਮ ਸ੍ਰੀ ਜੀਵਨ ਨਗਰ ਦੀ ਧਰਤੀ ਤੇ ਕੀਤਾ ਹੈ ਅਤੇ ਉਹ ਵੀ ਕੂਕਾ ਤਹਿਰੀਕ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੜਪੋਤਰੇ ਠਾਕੁਰ ਉਦੈ ਸਿੰਘ ਜੀ ਦੀ ਸਰਪ੍ਰਸਤੀ ਹੇਠ ਇਹ ਸਮਾਗਮ ਸਰਕਾਰੀ ਤੌਰ ਤੇ ਹੋ ਰਿਹਾ ਹੈ।

## ਸ. ਦਰਸ਼ਨ ਸਿੰਘ ਕਿਲੇਵਾਲਾ ਨਮਿਤ ਸ਼ੋਕ ਸਮਾਗਮ

ਪਿੰਡ ਸੰਤ ਨਗਰ ਦੇ ਸਰਬ ਸੰਮਤੀ ਨਾਲ ਬਣੇ ਸਾਬਕਾ ਸਰਪੰਚ ਸ. ਦਰਸ਼ਨ ਸਿੰਘ ਕਿਲੇਵਾਲਾ (੫੮), ਕੁਝ ਸਮਾਂ ਠੀਕ ਨਾ ਰਹਿਣ ਕਰਕੇ ਪਿਛਲੇ ਦਿਨੀਂ ਪੀ. ਜੀ. ਆਈ. ਚੰਡੀਗੜ੍ਹ ਵਿਖੇ ਅਕਾਲ ਚਲਾਣਾ ਕਰ ਗਏ ਸਨ। ੧੧ ਮਈ ੨੦੦੮ ਸੰਤ ਨਗਰ ਦੇ ਸਿਮਰਤੀ ਮੰਦਰ ਵਿਚ ਉਹਨਾਂ ਨਮਿਤ ਰੱਖੇ ਗਏ ਪਾਠ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਪਾਇਆ ਗਿਆ। ਜਥੇਦਾਰ ਜੋਗਿੰਦਰ ਸਿੰਘ ਮੁਕਤਾ ਨੇ ਵੈਰਾਗਮਈ ਕੀਰਤਨ ਕੀਤਾ ਅਤੇ ਪੰਜਾਬ ਸਿੰਘ ਪੰਜਾਬ ਦੇ ਜਥੇ ਨੇ ਕਵੀਸ਼ਰੀ ਸੁਣਾਈ। ਇਸ ਮੌਕੇ ਤੇ ਨਗਰ ਅਤੇ ਇਲਾਕਾ

ਨਿਵਾਸੀ ਦਰਸ਼ਨ ਸਿੰਘ ਹੋਰਾਂ ਦੀਆਂ ਉਹਨਾਂ ਪ੍ਰਤੀ ਕੀਤੀਆਂ ਸੇਵਾਵਾਂ ਨੂੰ ਯਾਦ ਕਰਦਿਆਂ ਇਸ ਸੋਗਮਈ ਮਾਹੌਲ ਵਿਚ ਵੱਡੀ ਗਿਣਤੀ ਵਿਚ ਪੁੱਜੇ। ਸੰਗਤਾਂ ਦਾ ਵਿਸ਼ਾਲ ਸਮੂਹ ਹਜ਼ਾਰਾਂ ਵਿਚ ਸੀ। ਦਰਸ਼ਨ ਸਿੰਘ, ਸ੍ਰੀ ਸਤਿਗੁਰੂ ਪਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਅਨਿਨ ਸੇਵਕ ਸ. ਵਿਰਸਾ ਸਿੰਘ ਕਿਲੇਵਾਲੇ ਦਾ ਵੱਡਾ ਸਪੁੱਤਰ ਸੀ ਅਤੇ ਪ੍ਰਸਿੱਧ ਨਾਮਧਾਰੀ ਸੰਤ ਗੁਲਾਬ ਸਿੰਘ "ਮਸਤ"- (ਵਰਨ) ਦਾ ਦੋਹਤਰਾ ਸੀ। ਅੱਜ ਉਹਨਾਂ ਨੂੰ ਸ਼ਰਧਾ ਪੁਸ਼ਪ ਭੇਟ ਕਰਨ ਲਈ ਇਲਾਕੇ ਦੀਆਂ ਸਿਆਸੀ ਸਮਾਜਿਕ ਅਤੇ ਧਾਰਮਿਕ ਹਸਤੀਆਂ ਜੁੜੀਆਂ। ਸ੍ਰੀ ਸਤਿਗੁਰੂ ਜੀ ਦੇ ਪ੍ਰਤੀਨਿਧੀ ਦੇ ਤੌਰ ਤੇ ਠਾਕੁਰ ਉਦੈ ਸਿੰਘ ਹੋਰਾਂ ਇਸ ਮੌਕੇ ਤੇ ਆ ਕੇ ਦੁਖੀ ਪਰਿਵਾਰ ਨੂੰ ਢਾਰਸ ਬਨਾਈ। ਹਰਿਆਣਾ ਕਾਂਗਰਸ ਦੇ ਮੀਤ ਪ੍ਰਧਾਨ ਅਤੇ ਸਾਬਕਾ ਮੰਤਰੀ ਚੌ. ਜਗਦੀਸ਼ ਨਹਿਰਾ ਨੇ ਉਸ ਨਾਲ ਆਪਣੀਆਂ ਲੰਮੀਆਂ ਸਾਂਝਾਂ ਦਾ ਜ਼ਿਕਰ ਕਰਦਿਆਂ ਉਹਨੂੰ ਇਕ ਗੁਣਵਾਨ ਮਨੁੱਖ ਕਿਹਾ। ਮੁੱਖ ਮੰਤਰੀ ਦੇ ਓ. ਐਸ. ਡੀ. ਡਾ.ਕੇ.ਵੀ. ਸਿੰਘ ਨੇ ਉਸ ਦੇ ਜਾਣ ਨਾਲ ਉਹਨਾਂ ਦੇ ਪਰਿਵਾਰ ਸਮਾਜ ਅਤੇ ਕਾਂਗਰਸ ਨੂੰ ਪਿਆ ਘਾਟਾ ਦੱਸਿਆ। ਇਸ ਮੌਕੇ ਤੇ ਜ਼ਿਲ੍ਹਾ ਕਾਂਗਰਸ ਪ੍ਰਧਾਨ ਹੁਸ਼ਿਆਰੀ ਲਾਲ ਸ਼ਰਮਾ, ਸਿਰਸਾ ਤੋਂ ਲੋਕ ਸਭਾ ਮੈਂਬਰ ਆਤਮਾ ਸਿੰਘ ਗਿੱਲ, ਮਾ. ਸੰਪੂਰਨ ਸਿੰਘ ਰਾਣੀਆਂ, ਹਰਜਿੰਦਰ ਸਿੰਘ ਬੋਘਲ, ਹਰਮੀਤ ਸਿੰਘ ਚੇਅਰਮੈਨ, ਇਨੈਲੋ ਨੇਤਾ ਕਸ਼ਮੀਰ ਸਿੰਘ ਕਰੀਵਾਲਾ, ਕਮਿਊਨਿਸਟ ਆਗੂ ਕਾ. ਸੁਵਰਨ ਸਿੰਘ ਵਿਰਕ, ਲੋਕ ਪੰਚਾਇਤ ਦੇ ਪ੍ਰਧਾਨ ਕਾ. ਜਸੰਵਤ ਸਿੰਘ ਜੋਸ਼, ਜਸਵੰਤ ਦਸਵਾਂ, ਯੁਵਾ ਕਾਂਗਰਸ ਨੇਤਾ ਸੁਰਿੰਦਰ ਨਹਿਰਾ, ਕੁਲਦੀਪ ਸਿੰਘ ਗਦਰਾਣਾਂ ਐਡਵੋਕੇਟ, ਆਦਿ ਨੇ ਭਾਵ ਭਿੰਨੀਆਂ ਸ਼ਰਧਾਂਜਲੀਆਂ ਦਿੱਤੀਆਂ। ਉਹਨਾਂ ਦੇ ਛੋਟੇ ਭਾਈ ਸ. ਗੁਰਦੇਵ ਸਿੰਘ ਕੂਕਾ ਐਡਵੋਕੇਟ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਜਥੇਦਾਰ ਪੂਰਨ ਸਿੰਘ ਵਿਰਕ, ਸ. ਗੁਰਚਰਨ ਸਿੰਘ ਅਤੇ ਲੱਖਾ ਸਿੰਘ ਕਿਲੇਵਾਲੀਆਂ ਦੀ ਦੇਖ ਰੇਖ ਵਿਚ ਸਮਾਗਮ ਅਟੁੱਟ ਲੰਗਰ ਦੇ ਨਾਲ ਸਮਾਪਤ ਹੋਇਆ। ਇਕਲੌਤੇ ਸਪੁੱਤਰ ਦਲ ਸਿੰਘ ਨੂੰ ਠਾਕੁਰ ਉਦੈ ਸਿੰਘ ਹੋਰਾਂ ਦਸਤਾਰ ਸਜਾਈ।

## ਪ੍ਰਿੰ. ਸੰਤ ਸਿੰਘ ਸੇਖੋਂ ਨੇ ਪੰਜਾਬੀ ਸਾਹਿਤ ਨੂੰ ਨਵੀਂ ਦਿਸ਼ਾ ਦਿੱਤੀ-ਡਾ. ਟਿਵਾਣਾ

ਪੰਜਾਬੀ ਸਾਹਿਤ ਦੇ ਬਾਬਾ ਬੋਹੜ ਪ੍ਰਿੰ. ਸੰਤ ਸਿੰਘ ਸੇਖੋਂ ਦੀ ਜਨਮ ਸ਼ਤਾਬਦੀ ਪੰਜਾਬੀ ਸਾਹਿਤ ਅਕਾਡਮੀ ਵੱਲੋਂ ਪੰਜਾਬੀ ਭਵਨ, ਲੁਧਿਆਣਾ ਵਿਖੇ ੩੦ ਮਈ, ੨੦੦੮ ਨੂੰ ਮਨਾਈ ਗਈ। ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਡਾ. ਐਸ. ਐਸ. ਜੌਹਲ, ਡਾ. ਦਲੀਪ ਕੌਰ ਟਿਵਾਣਾ, ਡਾ. ਜੇ. ਐਸ. ਗਰੇਵਾਲ, ਡਾ. ਜੁਗਿੰਦਰ ਸਿੰਘ ਪੁਆਰ, ਡਾ. ਹਰਜੀਤ ਗਿੱਲ, ਡਾ. ਸੁਰਜੀਤ ਪਾਤਰ, ਪ੍ਰੋ. ਨਰਿਜਨ ਤਸਨੀਮ ਤੇ ਸ. ਜਸਵੰਤ ਸਿੰਘ ਕੰਵਲ ਸ਼ਾਮਲ ਹੋਏ। ਸਮਾਗਮ ਦਾ ਆਗਾਜ਼ ਸ੍ਰੀ ਦੇਵ ਦਿਲਦਾਰ ਦੀ ਗਾਇਕੀ ਤੋਂ ਹੋਇਆ।

ਅਕਾਡਮੀ ਦੇ ਜਨਰਲ ਸਕੱਤਰ ਡਾ. ਸੁਖਦੇਵ ਸਿੰਘ ਨੇ ਸਮਾਗਮ ਦੀ ਸ਼ੁਰੂਆਤ ਕਰਦਿਆਂ ਪ੍ਰਿੰ. ਸੰਤ ਸੇਖੋਂ ਦੀ ਬਹੁਪੱਖੀ ਸ਼ਖ਼ਸੀਅਤ ਬਾਰੇ ਚਾਨਣਾ ਪਾਇਆ ਤੇ ਅਜੋਕੇ ਸਮੇਂ ਸੇਖੋਂ ਸਾਹਿਤ ਦੀ ਸਾਰਥਿਕਤਾ ਨੂੰ ਪੜਤਾਲਣ ਲਈ ਇਸ ਸਮਾਗਮ ਦੀ ਮਹੱਤਤਾ ਦੱਸੀ।

ਅਕਾਡਮੀ ਦੇ ਪ੍ਰਧਾਨ ਡਾ. ਦਲੀਪ ਕੌਰ ਟਿਵਾਣਾ ਨੇ ਸਵਾਗਤੀ ਭਾਸ਼ਨ ਵਿਚ ਸੰਤ ਸਿੰਘ ਸੇਖੋਂ ਜਨਮ ਸ਼ਤਾਬਦੀ ਸਮਾਰੋਹ ਬਾਰੇ ਗੱਲ ਕਰਦਿਆਂ ਕਿਹਾ ਕਿ ਸੇਖੋਂ ਸਾਹਿਬ ਨੇ ਪੰਜਾਬੀ ਭਾਸ਼ਾ ਲਈ ਨਵੀਆਂ ਲੀਹਾਂ ਪਾਈਆਂ। ਉਨ੍ਹਾਂ ਦੀ ਲੇਖਣੀ ਬੜੀ ਪਾਏਦਾਰ ਹੈ। ਅਸਲ ਵਿਚ ਉਨ੍ਹਾਂ ਨੇ ਸਹੀ ਅਰਥ ਸਮਝ ਕੇ ਸਾਹਿਤ ਲਿਖਿਆ ਤੇ ਪੂਰੀ ਸਮਰਪਣ ਭਾਵਨਾ ਨਾਲ ਇਸ ਪਾਸੇ ਲੱਗੇ ਰਹੇ।

ਇਸ ਸ਼ਤਾਬਦੀ ਸਮਾਰੋਹ ਦੇ ਕਨਵੀਨਰ ਸ. ਅਮਰਜੀਤ ਸਿੰਘ ਗਰੇਵਾਲ ਨੇ ਸਮਾਗਮ ਦੀ ਰੂਪ-ਰੇਖਾ ਦੀ ਜਾਣਕਾਰੀ ਦਿੰਦਿਆਂ ਕਿਹਾ ਕਿ ਜਿਵੇਂ ਇਤਿਹਾਸ ਕਦੇ ਵੀ ਆਖ਼ਰੀ ਵਾਰ ਨਹੀਂ ਲਿਖਿਆ ਜਾਂਦਾ ਉਵੇਂ ਹੀ ਸੇਖੋਂ ਸਾਹਿਤ ਨੂੰ ਬਾਰ ਬਾਰ ਵਾਚਿਆਂ ਸੇਖੋਂ ਸਾਹਿਬ ਦਾ ਇਕ ਨਵਾਂ ਅਕਸ ਸਾਹਮਣੇ ਆਉਂਦਾ ਹੈ।

ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਡਾ. ਜੇ. ਐਸ. ਗਰੇਵਾਲ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਸੰਤ ਸਿੰਘ ਸੇਖੋਂ ਨੇ ਪੰਜਾਬੀ ਸਾਹਿਤ ਦੇ ਇਤਿਹਾਸ ਨੂੰ ਗੌਰ ਨਾਲ ਘੋਖਿਆ ਤੇ ਪੁਰਾਤਨ ਤੱਥਾਂ ਵਿਚੋਂ ਨਵੀਂ ਵਿਆਖਿਆ ਕਰਨ ਵੱਲ ਰੁਚਿਤ ਰਹੇ। ਉਨ੍ਹਾਂ ਨੇ ਪੰਜਾਬੀ ਭਾਸ਼ਾ ਦੀ ਬਣਤਰ ਬਾਰੇ ਤੱਥ ਅਧਾਰਿਤ ਟਿੱਪਣੀਆਂ ਕੀਤੀਆਂ। ਸੂਫ਼ੀ ਤੇ ਗੁਰਮਤਿ ਦੇ ਨਾਲ ਨਾਲ ਉਨ੍ਹਾਂ ਕਿੱਸੇ ਨੂੰ ਵੀ ਮੱਧਕਾਲ ਦੀ ਮੁੱਖ ਧਾਰਾ ਮੰਨਿਆ ਪਰ ਆਪਣੇ ਮਾਪ ਦੰਡਾਂ ਅਨੁਸਾਰ ਉਨ੍ਹਾਂ ਨੇ ਹਰ ਵਿਧਾ ਨੂੰ ਤਤਕਾਲੀ ਸਮੇਂ ਦੇ ਸਮਾਜਿਕ ਤੇ ਰਾਜਸੀ ਸਰੋਕਾਰਾਂ ਅਨੁਸਾਰ ਮਾਪਿਆ।

ਪਹਿਲੇ ਸੈਸ਼ਨ ਦੇ ਪ੍ਰਧਾਨਗੀ ਭਾਸ਼ਨ ਵਿਚ ਡਾ. ਐਸ. ਐਸ. ਜੌਹਲ ਨੇ ਕਿਹਾ ਕਿ ਡਾ. ਜੇ. ਐਸ. ਗਰੇਵਾਲ ਨੇ ਸੇਖੋਂ ਦੀ ਸੋਚਣੀ ਨੂੰ ਇਤਿਹਾਸਕ ਨਜ਼ਰੀਏ ਤੋਂ ਪੇਸ਼ ਕਰ ਕੇ ਸੇਖੋਂ ਸਾਹਿਬ ਦੀ ਸ਼ਖ਼ਸੀਅਤ ਨੂੰ ਵਧੀਆ ਤਰੀਕੇ ਨਾਲ ਉਭਾਰਿਆ। ਦੂਸਰੇ ਸੈਸ਼ਨ ਦਾ ਸੰਚਾਲਨ ਕਰਦਿਆਂ ਸ੍ਰੀ ਜਸਵੰਤ ਜ਼ਫ਼ਰ ਨੇ ਸੇਖੋਂ ਸਾਹਿਬ ਬਾਰੇ ਗੱਲ ਕਰਦਿਆਂ ਹੋਇਆਂ ਡਾ. ਮਦਨ ਗੋਪਾਲ ਸਿੰਘ ਦੀ ਸੂਫ਼ੀ ਗਾਇਕੀ ਦੀ ਪ੍ਰਸੰਸਾ ਕੀਤੀ। ਇਸ ਸੈਸ਼ਨ

ਵਿਚ ਡਾ. ਸੁਰਜੀਤ ਪਾਤਰ ਨੇ ਪ੍ਰਥਮ ਸਾਹਿਤਾਆਰਥ ਪੁਰਸਕਾਰ ਦੀ ਜਾਣਕਾਰੀ ਦਿੱਤੀ ਤੇ ਨਾਲ ਹੀ ਡਾ. ਮਦਨ ਗੋਪਾਲ ਸਿੰਘ ਬਾਰੇ ਵੀ ਸੰਖੇਪ ਜਾਣਕਾਰੀ ਸਰੋਤਿਆਂ ਨਾਲ ਸਾਂਝੀ ਕੀਤੀ। ਉਪਰੰਤ ਪ੍ਰੋ. ਹਰਜੀਤ ਗਿੱਲ ਨੇ ਸੇਖੋਂ ਦੀ ਸਾਹਿਤਾਆਰਥ ਪੁਸਤਕ ਨੂੰ ਵਿਗਿਆਨਕ ਕਦਮ ਦੀ ਅਣਹੋਂਦ ਕਾਰਨ ਓਨੀ ਮਾਨਤਾ ਤਾਂ ਨਹੀਂ ਦਿੱਤੀ ਪਰ ਪੰਜਾਬੀ ਆਲੋਚਨਾ ਦੇ ਪਹਿਲੇ ਪੜਾਅ ਦੀ ਕਿਰਤ ਹੋਣ ਕਾਰਨ ਇਸ ਨੂੰ ਮਹੱਤਵਪੂਰਨ ਦੱਸਿਆ। ਇਸ ਸੈਸ਼ਨ ਦੇ ਅੰਤ ਵਿਚ ਡਾ. ਮਦਨ ਗੋਪਾਲ ਸਿੰਘ ਨੂੰ ਪ੍ਰਥਮ ਸਾਹਿਤਾਆਰਥ ਪੁਰਸਕਾਰ ਪ੍ਰਦਾਨ ਕੀਤਾ ਗਿਆ। ਜਿਸ ਪਿੱਛੋਂ ਡਾ. ਸਿੰਘ ਨੇ ਆਪਣੇ ਸਵੀਕਿਰਤੀ ਬੋਲਾਂ ਵਿਚ ਬੜੀ ਨਿਰਮਾਣਤਾ ਸਹਿਤ ਇਸ ਪੁਰਸਕਾਰ ਨੂੰ ਗ੍ਰਹਿਣ ਕਰਨ ਵਿਚ ਖੁਸ਼ੀ ਦਰਸਾਈ। ਇਸ ਸੈਸ਼ਨ ਦੇ ਪ੍ਰਧਾਨਗੀ ਭਾਸ਼ਨ ਵਿਚ ਡਾ. ਤੇਜਵੰਤ ਗਿੱਲ ਨੇ ਦੱਸਿਆ ਕਿ ਇਹ ਪੁਰਸਕਾਰ ਪੰਜਾਬੀ ਸਾਹਿਤ ਵਿਚ ਉਹ ਪੁਰਸਕਾਰ ਹੈ ਜਿਹੜਾ ਪਹਿਲੀ ਵਾਰ ਕਿਸੇ ਪੁਸਤਕ ਦੇ ਨਾਂ 'ਤੇ ਸਥਾਪਿਤ ਕੀਤਾ ਗਿਆ ਹੈ।

ਤੀਜਾ ਸੈਸ਼ਨ ਬਾਅਦ ਦੁਪਹਿਰ ਸ਼ੁਰੂ ਹੋਇਆ ਜਿਸ ਦੇ ਉਦਘਾਟਨੀ ਸ਼ਬਦ ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵੀ. ਸੀ. ਡਾ. ਜੁਗਿੰਦਰ ਸਿੰਘ ਪੁਆਰ ਨੇ ਕਹੇ। ਉਨ੍ਹਾਂ ਕਿਹਾ ਕਿ ਸੇਖੋਂ ਆਪਣੇ ਸਮੇਂ ਦਾ ਸਭ ਤੋਂ ਵੱਡਾ ਬੁੱਧੀਜੀਵੀ ਸੀ। ਇਸ ਮੌਕੇ ਪ੍ਰਿੰ. ਸੰਤ ਸਿੰਘ ਸੇਖੋਂ ਯਾਦਗਾਰੀ ਵਿਚਾਰ ਗੋਸ਼ਟੀ ਕਰਵਾਈ ਗਈ ਜਿਸ ਵਿਚ ਪੰਜਾਬੀ ਇਤਿਹਾਸ ਚਿੰਤਨ ਅਤੇ ਸੰਤ ਸਿੰਘ ਸੇਖੋਂ ਵਿਸ਼ੇ 'ਤੇ ਸ. ਅਮਰਜੀਤ ਸਿੰਘ ਗਰੇਵਾਲ, ਸੰਤ ਸਿੰਘ ਸੇਖੋਂ ਦਾ ਸਮੀਖਿਆ-ਸ਼ਾਸਤਰ ਬਾਰੇ ਡਾ. ਸਰਬਜੀਤ ਸਿੰਘ, ਸੰਤ ਸਿੰਘ ਸੇਖੋਂ ਦਾ ਕਹਾਣੀ-ਸ਼ਾਸਤਰ ਬਾਰੇ ਡਾ. ਧਨਵੰਤ ਕੌਰ ਅਤੇ ਸੰਤ ਸਿੰਘ ਸੇਖੋਂ ਦਾ ਨਾਟ-ਸ਼ਾਸਤਰ ਵਿਸ਼ੇ 'ਤੇ ਡਾ. ਤੇਜਵੰਤ ਸਿੰਘ ਗਿੱਲ ਨੇ ਆਪੋ-ਆਪਣੇ ਪਰਚੇ ਪੜ੍ਹੇ। ਡਾ. ਐਸ. ਤਰਸੇਮ ਤੇ ਡਾ. ਜਸਵਿੰਦਰ ਸਿੰਘ ਨੇ ਪਰਚਿਆਂ ਸਬੰਧੀ ਵਿਸਥਾਰ ਸਹਿਤ ਗੱਲਬਾਤ ਕੀਤੀ। ਅੰਤ ਵਿਚ ਜਨਰਲ ਸਕੱਤਰ ਡਾ. ਸੁਖਦੇਵ ਸਿੰਘ ਨੇ ਆਏ ਸਭ ਸਰੋਤਿਆਂ ਦਾ ਦਿਲੀ ਧੰਨਵਾਦ ਕੀਤਾ। ਇਸ ਸੈਸ਼ਨ ਦੇ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਸ੍ਰੀ ਸੁਰਿੰਦਰ ਰਾਮਪੁਰੀ ਤੇ ਡਾ. ਸੁਰਜੀਤ ਨੇ ਸਾਂਝੇ ਤੌਰ ਤੇ ਨਿਭਾਈ।

ਪ੍ਰਿੰ. ਸੰਤ ਸਿੰਘ ਸੇਖੋਂ ਜਨਮ ਸ਼ਤਾਬਦੀ ਸਮਾਰੋਹ ਦੀ ਪੂਰਵ ਸੰਧਿਆ ੨੯ ਮਈ ਨੂੰ ਪੰਜਾਬੀ ਭਵਨ ਵਿਖੇ ਡਾ. ਮਦਨ ਗੋਪਾਲ ਸਿੰਘ ਦੇ ਸੂਫੀ ਬੋਲਾਂ ਦੀ ਸ਼ਾਮ ਮਨਾਈ ਗਈ। ਜਿਸ ਵਿਚ ਸਥਾਨਕ ਲੇਖਕਾਂ ਤੋਂ ਇਲਾਵਾ ਕਾਫ਼ੀ ਗਿਣਤੀ ਵਿਚ ਸਰੋਤੇ ਹਾਜ਼ਰ ਸਨ।

*—(ਡਾ.) ਸਵਰਨਜੀਤ ਕੌਰ ਗਰੇਵਾਲ*

## ਪੰਜਾਬੀ ਕਵੀ ਸਭਾ ਦੀ ਚੋਣ

ਲੁਧਿਆਣਾ : ਵਿਸ਼ਵ ਪੰਜਾਬੀ ਕਵੀ ਸਭਾ ਦੀ ਮਾਸਿਕ ਇਕੱਤ੍ਰਤਾ ਪੰਜਾਬੀ ਭਵਨ ਲੁਧਿਆਣਾ ਵਿਖੇ ਹੋਈ ਜਿਸ ਵਿਚ ਸ. ਜੋਗਿੰਦਰ ਸਿੰਘ ਕੰਗ ਛੇਵੀਂ ਵਾਰ ਸਰਬ-ਸੰਮਤੀ ਨਾਲ ਤਿੰਨ ਸਾਲਾਂ ਲਈ ਵਿਸ਼ਵ-ਪੰਜਾਬੀ ਕਵੀ ਸਭਾ ਦੇ ਪ੍ਰਧਾਨ ਚੁਣੇ ਗਏ ਹਨ। ਬਾਕੀ ਅਹੁਦੇਦਾਰਾਂ ਵਿਚ ਪ੍ਰੋ. ਗੁਰਚਰਨ ਕੌਰ ਕੋਚਰ ਸੀਨੀਅਰ ਮੀਤ ਪ੍ਰਧਾਨ, ਪ੍ਰੋ. ਅਮਰਜੀਤ ਕੌਰ ਨਾਜ਼, ਪ੍ਰੋ. ਸੁਖਚਰਨਜੀਤ ਕੌਰ ਗਿੱਲ, ਸਤਿਨਾਮ ਸਿੰਘ ਕੋਮਲ ਤੇ ਰਜਿੰਦਰ ਨਾਥ ਸ਼ਰਮਾ ਮੀਤ ਪ੍ਰਧਾਨ, ਐਡਵੋਕੇਟ ਕਿਰਪਾਲ ਸਿੰਘ ਕਾਲੜਾ ਜਨਰਲ ਸਕੱਤਰ, ਪ੍ਰੋ. ਗੁਰਦੀਸ਼ ਕੌਰ ਗਰੇਵਾਲ ਅਤੇ ਅਮਰਜੀਤ ਕੌਰ ਨੂਰੀ ਸਕੱਤਰ, ਗੁਰਦੀਪ ਸਿੰਘ ਮੱਕੜ ਖ਼ਜ਼ਾਨਚੀ ਅਤੇ ਸੰਪੂਰਨ ਸਿੰਘ ਸਨਮ ਆਡੀਟਰ ਚੁਣੇ ਗਏ। ਇਸ ਤੋਂ ਇਲਾਵਾ ੧੨ ਮੈਂਬਰੀ ਸਲਾਹਕਾਰ ਬੋਰਡ ਦਾ ਵੀ ਗਠਨ ਕੀਤਾ ਗਿਆ ਜਿਸ ਵਿਚ ਡਾ. ਗੁਰਚਰਨ ਸਿੰਘ ਸੇਕ, ਡਾ. ਸੁਰਜੀਤ ਪਾਤਰ, ਸਰਦਾਰ ਪੰਛੀ, ਇੰਦਰਜੀਤ ਹਸਨਪੁਰੀ, ਤ੍ਰੈਲੋਚਨ ਲੋਚੀ, ਬੀਬਾ ਕੁਲਵੰਤ, ਪ੍ਰੋ. ਜਸਪ੍ਰੀਤ ਕੌਰ ਪ੍ਰੀਤ, ਹਰਜੀਤ ਸਿੰਘ ਭੰਵਰਾ, ਅਮੀਰ ਸਿੰਘ ਰਾਣਾ, ਅਜੀਤ ਸਿੰਘ ਲਾਇਲ, ਗੁਰਚਰਨ ਸਿੰਘ ਤਾਰਾ ਐਡਵੋਕੇਟ ਅਤੇ ਮੁਖਤਿਆਰ ਸਿੰਘ ਮਾਨ ਐਡਵੋਕੇਟ ਦੇ ਨਾਂ ਸ਼ਾਮਲ ਹਨ।

*—ਗੁਰਦੀਸ਼ ਕੌਰ ਗਰੇਵਾਲ*

## ਨਾਮਧਾਰੀ ਫਾਰਮਜ਼ ਔਰੰਗਾਬਾਦ ਵਿਖੇ ਸਾਂਝੇ ਸਮਾਗਮ

ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਵੈਸਾਖੀ, ਸ੍ਰੀ ਰਾਮ ਨੌਵੀ, ਸ੍ਰੀ ਮਹਾਂਵੀਰ ਜਯੰਤੀ ਅਤੇ ਸ੍ਰੀ ਹਨੂੰਮਾਨ ਜਯੰਤੀ, ਸ੍ਰੀ ਰਾਮ ਹਰੀ ਮੰਦਰ, ਨਾਮਧਾਰੀ ਫਾਰਮਜ਼ ਔਰਗਾਬਾਦ ਵਿਖੇ ਮਿਤੀ ੧੩-੪-੨੦੦੮ ਤੋਂ ਲੈ ਕੇ ੨੦-੪-੨੦੦੮ ਤੱਕ ਬੜੀ ਧੂਮਧਾਮ ਨਾਲ ਮਨਾਈਆਂ ਗਈਆ। ਜਥੇਦਾਰ ਸੂ. ਗੁਰਦੀਪ ਸਿੰਘ (ਸ੍ਰੀ ਭੈਣੀ ਸਾਹਿਬ) ਸਣੇ ੧੨ ਸੰਤਜਨ ਸ੍ਰੀ ਭੈਣੀ ਸਾਹਿਬ ਅਤੇ ਸਿਰਸਾ ਜ਼ਿਲ੍ਹੇ ਤੋਂ ਇਥੇ ਆਏ।

੧੩ ਅਪ੍ਰੈਲ ਨੂੰ ਸਵੇਰੇ ੪.੩੦ ਵਜੇ ਆਸਾ ਦੀ ਵਾਰ ਦੇ ਕੀਰਤਨ ਦੇ ਨਾਲ ਪ੍ਰੋਗਰਾਮ ਦਾ ਅਰੰਭ ਹੋਇਆ। ਇਸ ਤੋਂ ਬਾਅਦ ਹਵਨ ਹੋਇਆ, ਦੁਪਹਿਰ ਨੂੰ ਭਗੌਤੀ ਸਿਮਰਨ, ਸ਼ਾਮ ਨੂੰ 'ਸ੍ਰੀ ਰਾਮ ਕਥਾ' ਸਗੀ ਕਾਟੇ ਗੁਰੂ ਜੀ ਦੁਆਰਾ ਅਤੇ ਨਾਮ ਸਿਮਰਨ, ਨਾਮਧਾਰੀ ਫਾਰਮਜ਼ ਦੇ ਬੱਚਿਆਂ ਦੇ ਸ਼ਬਦ-ਗਾਇਨ ਤੋਂ ਬਾਅਦ ਜਥੇਦਾਰ ਗੁਰਦੀਪ ਸਿੰਘ ਜੀ ਦਾ ਦੀਵਾਨ ਲੱਗਿਆ। ਲੰਗਰ ਰਾਤ ਦੇ ੧੦.੩੦ ਵਜੇ ਤੱਕ ਚਲਦਾ ਰਿਹਾ। ਇਸੇ ਤਰ੍ਹਾਂ

ਇਹ ਪ੍ਰੋਗਰਾਮ ੨੦ ਅਪ੍ਰੈਲ ਤਕ ਲਗਾਤਾਰ ਚਲਦਾ ਰਿਹਾ। ੧੩ ਅਪ੍ਰੈਲ ਸ਼ਾਮ ਨੂੰ ਜਥੇਦਾਰ ਗੁਰਦੀਪ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਦਾ ਪ੍ਰਸੰਗ ਬਹੁਤ ਹੀ ਸੁੰਦਰ ਢੰਗ ਨਾਲ ਸੁਣਾਇਆ। ੧੪ ਅਪ੍ਰੈਲ ਤੋਂ ਸ੍ਰੀ ਰਾਮ ਕਥਾ ਦੇ ਪ੍ਰਸੰਗ ਸ਼ੁਰੂ ਕੀਤੇ ਗਏ, ਜੋ ੨੦ ਅਪ੍ਰੈਲ ਤਕ ਚਲਦੇ ਰਹੇ। ੧੮ ਅਪ੍ਰੈਲ ਨੂੰ ਇਕ ਦਿਨ ਸ੍ਰੀ ਮਹਾਂਵੀਰ ਜਯੰਤੀ ਦਾ ਪ੍ਰੋਗਰਾਮ ਹੋਇਆ। ੨੦ ਅਪ੍ਰੈਲ ਨੂੰ ਹੀ ਹਨੂੰਮਾਨ ਜਯੰਤੀ ਸੀ, ਜਥੇਦਾਰ ਜੀ ਨੇ ਹਨੂੰਮਾਨ ਜੀ ਦਾ ਇਤਿਹਾਸ ਸੁਣਾਇਆ। ਬਾਕੀ ਦਿਨਾਂ ਵਿਚ ਸ੍ਰੀ ਰਾਮ ਕਥਾ ਦੇ ਪ੍ਰਸੰਗ ਚਲਦੇ ਰਹੇ। ਜਥੇਦਾਰ ਜੀ ਦੇ ਬਹੁਤ ਸਾਰੀਆਂ ਸਾਰੀਆਂ ਧਾਰਨਾਵਾਂ ਪੜ੍ਹੀਆਂ ਉਨ੍ਹਾਂ ਵਿਚ ਮੁਖ ਧਾਰਨਾ ਇਹ ਸੀ– "ਰਾਮ ਕਥਾ ਜੁਗ ਜੁਗ ਅਟਲ, ਸਭ ਕੋਊ ਭਾਖਤ ਨੇਤ"।

ਭਾਰਡੀ ਪਿੰਡ, ਜੋ ਔਰੰਗਾਬਾਦ ਤੋਂ ੧੦੦ ਕਿਲੋਮੀਟਰ ਦੂਰ ਹੈ, ਦੇ ਕਰੀਬ ਕਰੀਬ ਸਾਰੇ ਲੋਕ ਸ਼ਾਕਾਹਾਰੀ ਹਨ। ਸ. ਹਰਭਜਨ ਸਿੰਘ ਜੀ ਨੇ ਮਹਾਂਰਾਸ਼ਟਰ ਵਿਚ ਆਉਣ ਤੋਂ ਬਾਅਦ ਸਭ ਤੋਂ ਪਹਿਲਾ ਇਸੇ ਪਿੰਡ ਤੋਂ ਨਹਿਰ ਬਣਾਉਣ ਦਾ ਠੇਕਾ ਲਿਆ ਸੀ ਅਤੇ ਉਸਦਾ ਉਦਘਾਟਨ ੧੪ ਅਪ੍ਰੈਲ ਨੂੰ ਸ੍ਰੀ ਰਾਮ ਨੌਵੀਂ ਵਾਲੇ ਦਿਨ ਪੂਰੇ ਪਿੰਡ ਨੂੰ ਸੱਦ ਕੇ ਕੀਤਾ ਸੀ ਅਤੇ ਇਸ ਪਿੰਡ ਵਿਚ ਸ੍ਰੀ ਹਨੂੰਮਾਨ ਜੀ ਦਾ ਮੰਦਿਰ ਵੀ ਬਣਾਇਆ ਸੀ। ਇਸੇ ਮੰਦਿਰ ਵਿਚ ਅੱਜ ਵੀ ੧੪ ਅਪ੍ਰੈਲ ਨੂੰ ਰਾਮ ਨੌਵੀਂ ਦੇ ਸਬੰਧ ਵਿਚ ਪ੍ਰੋਗਰਾਮ ਇਸ ਤਰ੍ਹਾਂ ਹੋਇਆ –

ਸਭ ਤੋਂ ਪਹਿਲਾਂ ਸ੍ਰੀ ਕਾਟੇ ਗੁਰੂ ਜੀ ਜੋ ਨਾਮਧਾਰੀ ਫਾਰਮ ਵਿਚ ਬੱਚਿਆਂ ਨੂੰ ਸੰਗੀਤ ਸਿਖਾਉਂਦੇ ਨੇ ਸਭ ਨੂੰ ਰਾਮ ਨੌਵੀਂ ਦੀ ਵਧਾਈ ਦਿੱਤੀ ਅਤੇ ਸ੍ਰੀ ਰਾਮ ਦੀ ਮਹਿਮਾ ਦਸ ਮਿੰਟ ਮਰਾਠੀ ਭਾਸ਼ਾ ਵਿਚ ਪ੍ਰਵਚਨ ਕੀਤਾ ਅਤੇ "ਸਰੀ ਰਾਮ ਜੈ ਰਾਮ ਜੈ ਜੈ ਰਾਮ" ਦੀ ਧਾਰਨ ਪੜ੍ਹੀ। ਇਸ ਤੋਂ ਬਾਅਦ ਕੁਮਾਰੀ ਸਰਲਾ ਡਾਬਕਰ ਨੇ – ਰਘੁਪਤੀ ਰਾਘਵ ਰਾਜਾ ਰਾਮ, ਪਤਿਤ ਪਾਵਨ ਸੀਤ ਰਾਮ– ਦੀ ਧਾਰਨਾ ਪੜ੍ਹੀਂ। ਇਸ ਤੇ ਨਾਲ ਹੀ ਪੂਰੀ ਰਾਮਾਇਣ ਕਥਾ ਪਦ ਵਿਚ ਗਾਕੇ ਸੁਣਾਈ। ਕਰੀਬਨ ਅੱਧਾ ਘੰਟਾ ਜਿਵੇਂ ਸਮੇਂ ਨੂੰ ਬੰਨ੍ਹ ਦਿੱਤਾ ਹੋਵੇ। ਫਿਰ ਪੰਡਤ ਨਾਥ ਰਾਵ ਜੀ ਨੇਰਲਕਰ, ਜਿਹੜੇ ਔਰੰਗਾਬਾਦ ਵਿਚ ਰਹਿੰਦੇ ਹਨ ਅਤੇ ਮਹਾਂਰਾਸ਼ਟਰ ਭੂਸ਼ਣ ਕਹਾਉਂਦੇ ਹਨ, ਵੱਡੇ ਸੰਗੀਤਕਾਰ ਹਨ– ਨੇ ਪੌਣਾ ਘੰਟਾ ਮਰਾਠੀ ਭਜਨ ਗਾ ਕੇ ਲੋਕਾਂ ਨੂੰ ਮੰਤਰ-ਮੁਗਧ ਕਰ ਦਿੱਤਾ। ਇਸ ਤੋਂ ਬਾਅਦ ਜਥੇਦਾਰ ਗੁਰਦੀਪ ਸਿੰਘ ਨੇ ਇਕ ਘੰਟਾ ਬਹੁਤ ਹੀ ਪ੍ਰਭਾਵਸ਼ਾਲੀ ਦੀਵਾਨ ਲਗਾਇਆ।

ਜਥੇਦਾਰ ਜੀ ਮਹਾਂਰਾਸ਼ਟਰ ਦੇ ਲਾਡਲੇ ਜਥੇਦਾਰ ਹਨ, ਸਭਨੇ ਇਨ੍ਹਾਂ ਦੇ ਦੀਵਾਨ ਨੂੰ ਬਹੁਤ ਪਸੰਦ ਕੀਤਾ। ਇਸ ਤੋਂ ਬਾਅਦ ਸ੍ਰ. ਹਰਭਜਨ ਸਿੰਘ ਜੀ ਨੇ ਅੱਧਾ ਘੰਟਾ ਦੀਵਾਨ ਲਾਇਆ। "ਦਸ ਅਵਤਾਰੀ ਰਾਮ ਰਾਜਾ ਆਇਆ" ਧਾਰਨਾ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗ੍ਰੰਥ ਵਿਚਲੇ ਰਾਮਾ ਅਵਤਾਰ ਦੇ ਕੁਝ ਸਲੋਕ ਸੁਣਾਏ "ਅਬ ਮੈਂ ਕਹੋ ਰਾਮ ਅਵਤਾਰਾ, ਜੈਸ ਜਗਤ ਮੋਂ ਕਰਾ ਪਸਾਰਾ, ਮਾਸ ਤ੍ਰਿਦਸ ਮੋਂ ਜੜਯੋ, ਤਬ ਸੰਤਨ ਹੇਤ ਉਧਾਰ, ਰਵਣਾਰ ਪ੍ਰਗਟ ਭਏ ਜਗ ਆਣ ਰਾਮ ਅਵਤਾਰ" ਸਾਰਿਆਂ ਨੂੰ ਰਾਮ ਨੌਮੀ ਦੀ ਵਧਾਈ ਦਿੱਤੀ ਅਤੇ ਕਿਹਾ ਕਿ ਜਦ ਵੀ ਧਰਮ ਦੀ ਹਾਨੀ ਅਤੇ ਗਿਲਾਨੀ ਹੁੰਦੀ ਹੈ ਅਤੇ ਸੰਤਜਨ ਸਤਾਏ ਜਾਂਦੇ ਹਨ, ਤਾਂ ਭਗਵਾਨ ਨੂੰ ਮਨੁੱਖ ਰੂਪ ਵਿਚ ਅਵਤਾਰ ਧਾਰਨਾ ਪੈਂਦਾ ਹੈ। ਧਾਰਨਾ ਪੜ੍ਹੀ 'ਭੀੜ ਪੜੀ ਭਗਤੋਂ ਪੁਕਾਰਾ, ਆਨ ਹਰੋ ਪ੍ਰਭੂ ਕਸ਼ਟ ਹਮਾਰਾ, ਤਬ ਦਸ਼ਰਥ ਘਰ ਜਨਮੇਂ ਰਾਮ"

ਹਿੰਦੂ, ਜੈਨ, ਬੁੱਧ ਅਤੇ ਸਿੱਖ ਧਰਮ-ਸਭ ਦੀ ਜੜ, ਇਕ ਹੈ ਜਾਂ ਇਵੇਂ ਕਹਿ ਲਓ ਕਿ ਹਿੰਦੂ ਧਰਮ ਤੋਂ ਹੀ ਜੈਨ, ਬੁੱਧ ਅਤੇ ਸਿੱਖ ਧਰਮ ਦਾ ਜਨਮ ਹੋਇਆ ਹੈ– ਤਾਂ ਕੋਈ ਅਤਕਥਨੀ ਨਹੀਂ ਹੋਵੇਗੀ। ਇਕ ਚਾਰੇ ਧਰਮ ਭਾਰਤ ਦੇ ਸਨਾਤਨ ਧਰਮ ਹਨ। ਇਹੀ ਕਾਰਨ ਹੈ ਕਿ ਚੌਹਾ ਧਰਮਾਂ ਦੇ ਲੋਕ ਕਈ ਐਸੇ ਤਿਉਹਾਰ ਮਿਲਕੇ ਮਨਾਉਂਦੇ ਹਨ ਅਤੇ ਇਕ ਦੂਜੇ ਦੇ ਮਹਾਂਪੁਰਸ਼ਾਂ ਨੂੰ ਆਸਥਾ ਤੇ ਆਦਰ ਦੀ ਨਿਗ੍ਹਾ ਨਾਲ ਦੇਖ ਕੇ ਹਨ। ਰਾਮ ਨੌਮੀ ਦਾ ਪੁਰਬ ਵੀ ਇਸੇ ਵੀ ਇਸੇ ਕੜੀ ਵਿਚ ਆਉਂਦਾ ਹੈ।

ਭਗਵਾਨ ਸ੍ਰੀ ਰਾਮ ਨੂੰ ੧੪ ਸਾਲ ਦਾ ਬਨਵਾਸ ਸੁਣਕੇ ਰਾਜਾ ਦਸ਼ਰਥ ਡੂੰਘੀ ਸੋਚ ਵਿਚ ਪੈ ਗਏ ਸਨ, ਤਾਂ ਪ੍ਰਭੂ ਰਾਮ ਨੇ ਕਿਹਾ ਕਿ ਇਹ ਕੋਈ ਸੋਚਣ ਵਾਲੀ ਗੱਲ ਨਹੀਂ ਹੈ.. ਮਾਤਾ ਨੂੰ ਦਿੱਤੇ ਬਚਨ ਪੂਰੇ ਕਰੋ.... ਮੈਂ ਬਨ ਜਾਣ ਨੂੰ ਤਿਆਰ ਤਾਂ ਅਤੇ ਕੁਲ ਦੀ ਰੀਤ ਨਿਭਾਓ। ਧਾਰਨਾ ਪੜੀ– ਰਘੁਕੁਲ ਰੀਤ ਸਦਾ ਚਲੀ ਆਈ, ਪ੍ਰਾਣ ਜਾਏ ਪਰ ਬਚਨ ਨ ਜਾਈ।

ਸੁਗਰੀਵ ਦੇ ਕਹਿਣ ਦੇ ਬਾਵਜੂਦ ਕਿ ਮੈਨੂੰ ਆਪ ਦੀ ਭਗਤੀ ਦੀ ਜ਼ਰੂਰਤ ਹੈ.... ਨਾ ਰਾਜ ਦੀ ਨਾ ਇਸਤਰੀ ਦੀ ਬਾਲੀ ਬਹੁਤ ਬਲੀ ਹੈ, ਉਸਦੇ ਸਾਹਮਣੇ ਆਉਣ ਵਾਲੇ ਦੀ ਅੱਧੀ ਸ਼ਕਤੀ ਉਸਦੇ ਕੋਲ ਚਲੀ ਜਾਂਦੀ ਹੈ। ਪ੍ਰਭੂ ਰਾਮ ਕਹਿੰਦੇ ਹਨ–

ਬਾਲੀ ਨੂੰ ਮੈਂ ਇਕ ਹੀ ਬਾਣ ਨਾਲ ਮਾਰ ਦਿਆਂਗਾ ਬ੍ਰਹਮਾ ਤੇ ਸ਼ਿਵ ਜੀ ਦੀ ਸ਼ਰਣ ਵੀ ਉਸ ਦੇ ਪ੍ਰਾਣ ਨਹੀਂ ਬਚਾ ਸਕਦੀ। ਬਾਲੀ ਨੂੰ ਮਾਰ ਕੇ ਪ੍ਰਭੂ ਸੁਗਰੀਵ ਦੀ ਪਤਨੀ ਵਾਪਸ ਲਿਆਉਂਦੇ ਹਨ। ਸ੍ਰੀ ਰਾਮ ਕਥਾ ਬਹੁਤ ਸੰਖੇਪ ਵਿਚ ਸੁਣਾਈ।

ਨਾਰਦ ਦੀ ਕਿਰਪਾ ਨਾਲ ਹਨੂੰਮਾਨ ਜੀ ਅਤੇ ਸ੍ਰੀ ਰਾਮ ਜੀ ਦਾ ਯੁੱਧ ਰੁੱਕ ਗਿਆ ਸੀ, ਉਹ ਕਥਾ ਸੁਣਾਈ ਤੇ ਧਾਰਨਾ ਪੜ੍ਹੀ– "ਵਸ ਮੈਂ ਹੋਤੇ ਆਏ ਭਗਵਾਨ ਭਗਤ ਕੇ"।

ਅਖੀਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ

ਭਗਵਾਨ ਰਾਮ ਦੀ ਬੰਸਾਵਲੀ ਨਾਮ ਜੋੜਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋ ਜ਼ੁਲਮ ਦੇ ਖਿਲਾਫ ਤਲਵਾਰ ਉਠਾਈ ਅਤੇ ਹਿੰਦੂਆਂ ਨੂੰ ਹੀ ਅੰਮ੍ਰਿਤ-ਪਾਨ ਕਰਾ ਕੇ ਖਾਲਸਾ ਪੰਥ ਦੀ ਨੀਂਹ ਰੱਖੀ। ਜਦੋਂ ਖਾਲਸਾ ਮਹਾਰਾਜਾ ਰਣਜੀਤ ਸਿੰਘ ਦੇ ਮਰਨ ਬਾਦ ਪਤਿਤ ਹੋ ਗਿਆ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਨਵੇਂ ਸਿਰਿਓਂ ਅਮ੍ਰਿਤਪਾਣ ਕਰਾ ਕੇ ਨਾਮਧਾਰੀ ਸੰਤ ਖਾਲਸੇ ਦੀ ਸਥਾਪਨਾ ਕੀਤੀ।

ਅਖੀਰ ਵਿਚ ਕਿਹਾ ਕਿ ਗੁਰੂ ਤੋਂ ਬਗੈਰ ਗਿਆਨ ਨਹੀਂ ਮਿਲਦਾ। ਸੱਚੇ ਗੁਰੂ ਦੀ ਸ਼ਰਨ ਵਿਚ ਜਾਕੇ ਕੰਨ ਵਿਚ ਗੁਰੂ ਮੰਤਰ ਲੈ ਕੇ ਅਤੇ ਉਸਦਾ ਜਾਪ ਕਰਕੇ ਹੀ ਭਗਵਾਨ ਦੇ ਸ਼ਾਖਸਾਤ ਦਰਸ਼ਨ ਹੋ ਸਕਦੇ ਹਨ। ਨਾਮਦੇਵ ਜੀ ਦੇ ਬਾਰੇ ਕਹਿਣਾ ਚਾਹੂੰਗਾ ਕਿਉਂਕਿ ਉਹ ਪੰਜਾਬ ਅਤੇ ਮਹਾਂਰਾਸ਼ਟਰ ਦੀ ਕੜੀ ਹਨ। ਉਹ ੪੦ ਸਾਲ ਪੰਜਾਬ ਵਿਚ ਰਹੇ ਅਤੇ ੪੦ ਸਾਲ ਮਹਾਂਰਾਸ਼ਟਰ ਵਿਚ। ਭਗਵਾਨ ਦੇ ਦਰਸ਼ਨ ਹੋਣ ਤੋਂ ਬਾਅਦ ਭੀ ਉਹਨਾਂ ਨੂੰ ਗੁਰੂ-ਧਾਰਨਾ ਕਰਨ ਦੀ ਜ਼ਰੂਰਤ ਪਈ। ਗਿਆਨੇਸ਼ਵਰ ਮਹਾਰਾਜ ਨੇ ਨਾਮਦੇਵ ਜੀ ਨੂੰ ਔਂਡਾਨਾਗਨਾਥ ਜਾ ਕੇ ਵਿਸੋਬਾ ਖੇਚਰ ਜੀ ਨੂੰ ਗੁਰੂ ਧਾਰਨ ਕਰਕੇ ਗੁਰੂ-ਮੰਤਰ ਲਿਆ, ਅਤੇ ਉਨ੍ਹਾਂ ਤੋਂ ਜੇਤੂ ਹੋਣ ਦਾ ਵਰਦਾਨ ਲਿਆ। ਉਸਦੇ ਬਾਅਦ ਤਾਂ ਨਾਮਦੇਵ ਜੀ ਖੁਦ ਹੀ ਬ੍ਰਹਮ ਸਵਰੂਪ ਹੋ ਗਏ। ਉਹ ਜੋ ਕਹਿੰਦੇ ਸਨ ਸੱਚ ਹੋ ਜਾਂਦਾ ਸੀ। ਇਸ ਲਈ ਆਪ ਭੀ ਜਿਨ੍ਹਾਂ ਨੇ ਗੁਰੂ-ਮੰਤਰ ਨਹੀਂ ਲਿਆ, ਉਹ ਜਥੇਦਾਰ ਜੀ ਹੋਰਾਂ ਤੋਂ ਗੁਰੂ-ਮੰਤਰ ਲੈ ਲਵੋ। ਸੇਵਾ, ਭਗਤੀ, ਤਿਆਗ ਅਤੇ ਪ੍ਰੇਮ ਦੇ ਬਗੈਰ ਕੁਝ ਨਹੀਂ। ਏਕ ਨਾਥ ਮਹਾਰਾਜ ਨੇ ਸ੍ਰੀ ਜਨਾਰਧਨ ਸੁਆਮੀ ਜੀ ਦੀ ਸੇਵਾ ਕਰਕੇ ਭਗਵਾਨ ਨੂੰ ਪਾ ਲਿਆ। ਸ੍ਰੀ ਤੁਕਾ ਰਾਮ ਮਹਾਰਾਜ ਨੂੰ ਕਾਲ ਵਿਚ ਭੁੱਖ ਨਾਲ ਉਸਦੀ ਪਹਿਲੀ ਪਤਨੀ ਤੇ ਬੱਚੇ ਦੇ ਮਰਨ ਤੋਂ ਬਾਅਦ ਵੈਰਾਗ ਹੋ ਗਿਆ। ਉਹ ਵਿਚਲਿਤ ਨਹੀਂ ਹੋਏ ਅਤੇ ਭਗਤੀ ਕਰ ਕੇ ਭਗਵਾਨ ਨੂੰ ਪਾ ਗਏ। ਬਲਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਵਾਂਗ ਸਰੀਰ ਦੇ ਨਾਲ ਹੀ ਬੈਕੁੰਠ ਚਲੇ ਗਏ। ਨਾਮਦੇਵ ਜੀ ਨੇ ਇਕ ਦਿਨ ਦੀ ਸੇਵਾ ਨਾਲ ਹੀ ਭਗਵਾਨ ਦੇ ਦਰਸ਼ਨ ਕਰ ਲਏ, ਗਿਆਨੇਸ਼ਵਰ ਮਹਾਰਾਜ ਤਾਂ ਖੁਦ ਹੀ ਬ੍ਰਹਮ ਸਵਰੂਪ ਹੋ ਗਏ। ਅਗਰ ਤੁਸੀਂ ਭਗਵਾਨ ਸ੍ਰੀ ਰਾਮ ਜੀ ਦੇ ਦਰਸ਼ਨ ਕਰਨੇ ਹਨ ਤਾਂ ਆਓ ਅਤੇ ਗੁਰੂ-ਮੰਤਰ ਲਵੋ ਅਤੇ ਅਪਣਾ ਜਨਮ ਸਫਲ ਕਰੋ। ਗੁਰੂ ਨਾਮ ਦਿੰਦਾ ਹੈ, ਗਿਆਨ ਦਿੰਦਾ ਹੈ— ਤਾਂ ਇਨਸਾਨ ਦਾ ਸੰਸਾਰ ਤੇ ਆਉਣਾ ਜਾਣਾ ਛੁੱਟ ਜਾਂਦਾ ਹੈ। ਫੇਰ ਸ਼ਬਦ ਪੜ੍ਹਿਆ— "ਸਭ ਜਾਏ ਮਿਲੋ ਸਤਿਗੁਰੂ ਕੋ ਮੇਰੀ ਜਿੰਦੜੀਏ"।

ਆਓ ਸ੍ਰੀ ਰਾਮ ਨੌਮੀ ਦੇ ਸ਼ੁਭ ਮੌਕੇ ਉਤੇ ਆਪਾਂ ਸਭ ਪ੍ਰਤਿੱਗਿਆ ਕਰੀਏ ਕਿ ਚੋਰੀ, ਯਾਰੀ, ਨਿੰਦਿਆ, ਚੁਗਲੀ, ਈਰਖਾ, ਮਾਸ, ਸ਼ਰਾਬ, ਬੀੜੀ ਸਿਗਰੇਟ, ਤੰਬਾਕੂ, ਚਾਹ, ਕੌਫ਼ੀ ਆਦਿ ਦਾ ਤਿਆਗ ਕਰਕੇ ਅਤੇ ਈਸ਼ਵਰ ਭਗਤੀ ਕਰਕੇ ਸ੍ਰੀ ਰਾਮ ਭਗਵਾਨ ਦੇ ਸਾਖਸ਼ਾਤ ਦਰਸ਼ਨ ਕਰਾਂਗੇ।

ਪ੍ਰੋਗਰਾਮ ਦੇ ਅਖੀਰ ਵਿਚ ਸ੍ਰੀ ਸੁਭਾਸ਼ ਰਾਵ ਜਵਕਰ ਨੇ ਸਾਰਿਆਂ ਦਾ ਮਰਾਠੀ ਭਾਸ਼ਾ ਵਿਚ ਧੰਨਵਾਦ ਕੀਤਾ। ਖਾਸਤੌਰ ਤੇ ਜਥੇਦਾਰ ਗੁਰਦੀਪ ਸਿੰਘ ਜੀ ਦਾ ਅਤੇ ਪੰਡਤ ਨਾਥ ਰਾਵ ਨੇਲਕਰ ਜੀ ਦਾ। ਅਤੇ ਦੂਜੇ ਪਿੰਡ ਤੋਂ ਆਏ ਹੋਏ ਲੋਕਾਂ ਦਾ ਲਗਭਗ ੨੫੦੦ ਤੋਂ ਉਪਰ ਸਾਧ ਸੰਗਤ ਸੀ। ਗੁਆਂਢ ਦੇ ੨-੩ ਪਿੰਡਾਂ ਤੋਂ ਭੀ ਲੋਕ ਆਏ ਹੋਏ ਸਨ। ਅਰਦਾਸ ਜਥੇਦਾਰ ਜੀ ਨੇ ਕੀਤੀ, ਤੇ ਲੰਗਰ ਦਾ ਪ੍ਰਸ਼ਾਦ ਚਾਲੂ ਹੋ ਗਿਆ। ਸ਼ਾਮ ੩ ਵਜੇ ਸਮਾਪਤੀ ਹੋ ਗਈ। ਇਥੇ ੩੦ ਲੋਕਾਂ ਨੇ ਗੁਰ-ਮੰਤਰ ਲਿਆ। ਸ਼ਾਮ ਨੂੰ ਸਾਰੀ ਸੰਗਤ ਔਰਗਾਬਾਦ ਨਾਮਧਾਰੀ ਫਾਰਮ ਵਿਚ ਆ ਗਈ। ੨੦ ਅਪ੍ਰੈਲ ਤਕ ਉਥੇ ਹੀ ਰਹੀ। ੨੧ ਅਪ੍ਰੈਲ ਨੂੰ ਸੱਚਖੰਡ ਐਕਸਪ੍ਰੈਸ ਰਾਹੀਂ ਸ੍ਰੀ ਭੈਣੀ ਸਾਹਿਬ ਨੂੰ ਵਾਪਸ ਆ ਗਏ।

ਇਸੇ ਤਰ੍ਹਾਂ ਹੀ ਗੌਤਮ ਬੁੱਧ ਦੀ ੨੫੫੨ ਵੀਂ ਜਯੰਤੀ ਭਾਰੜੀ ਪਿੰਡ ਵਿਚ ਹੀ। ਮਨਾਈ ਗਈ। ਜਿਸ ਵਿਚ ਨਾਮਧਾਰੀ ਫਾਰਮ ਦੇ ਜਥੇ ਨੇ ਕੀਰਬ ੭੫ ਮਿੰਟ ਬੜਾ ਹੀ ਪ੍ਰਭਾਵਸ਼ਾਲੀ ਦੀਵਾਨ ਲਗਾਇਆ ਤੇ ਮਹਾਤਮਾ ਬੁੱਧ ਦੇ ਜੀਵਨ ਉਤੇ ਚਾਨਣਾ ਪਾਇਆ। ਇਥੇ ਸਾਧ-ਸੰਗਤ ਦੀ ਹਾਜ਼ਰੀ ਦੋ ਹਜ਼ਾਰ ਤੋਂ ਉਪਰ ਸੀ। ਸਮਾਪਤੀ ੨ ਵਜੇ ਹੋਈ ਤੇ ਲੰਗਰ ਪ੍ਰਸਾਦ ਵੰਡਿਆ ਗਿਆ।

*ਰਿਪੋਰਟਰ :*

*ਸੁਭਾਸ਼ ਰਾਵ ਜਵਕਰ*

## ਗੁਜਰਾਤ ਵਿਚ ਪੰਜਾਬੀ ਕਵਿਤਾ ਦੀ ਬੱਲੇ-ਬੱਲੇ

ਗੁਜਰਾਤ ਦੀ ਰਾਜਧਾਨੀ ਅਹਿਮਦਾਬਾਦ ਵਿਖੇ ਗਾਂਧੀ ਨਗਰ ਦੇ ਪਲਸ ਮੀਡੀਆ ਸੈਂਟਰ ਵਿਚ ੧੮ ਮਈ ੨੦੦੮ ਸ਼ਾਮ ਨੂੰ ਪੰਜਾਬੀ ਦਾ ਪਹਿਲਾ ਕਵੀ ਦਰਬਾਰ ਆਯੋਜਿਤ ਹੋਇਆ ਜਿਸ ਵਿਚ ਪੰਜਾਬ ਤੋਂ ਉਘੇ ਕਵੀ ਸਿਰੀ ਰਾਮ ਅਰਸ਼, ਮਨਜੀਤ ਇੰਦਰਾ ਅਤੇ ਕੰਵਰ ਇਮਤਿਆਜ਼ ਉਚੇਚੇ ਤੌਰ ਤੇ ਹਾਜ਼ਰ ਹੋਏ। ਕਵੀ ਦਰਬਾਰ ਦੀ ਪ੍ਰਧਾਨਗੀ ਸ. ਬਲਵੰਤ ਸਿੰਘ ਆਈ. ਏ. ਐੱਸ. (ਰਿਟਾਇਰਡ) ਨੇ ਕੀਤੀ ਜਦਕਿ ਇਸ ਦਾ ਉਦਘਾਟਨ ਬ੍ਰਗੇਡੀਅਰ ਐੱਸ. ਐੱਸ. ਭੱਟੀ (ਰਿਟਾਇਰਡ) ਨੇ ਕੀਤਾ।

ਪ੍ਰੋਗਰਾਮ ਦੀ ਸ਼ੁਰੂਆਤ ਸ੍ਰੀ ਵਿਜੇ ਚੰਦਨ ਆਈ. ਏ. ਐੱਸ ਅਤੇ ਸਾਬਕਾ ਐਡੀਸ਼ਨਲ ਮੁੱਖ ਸਕੱਤਰ ਗੁਜਰਾਤ ਸਰਕਾਰ ਨੇ ਆਪਣੀ ਇਕ ਵਿਚਾਰ ਭਰਪੂਰ ਨਜ਼ਮ ਨਾਲ ਕੀਤੀ। ਇਸ ਤੋਂ ਉਪਰੰਤ ਮੈਡਮ ਮਨਜੀਤ ਇੰਦਰਾ ਨੇ ਆਪਣੇ ਨਵੇਕਲੇ ਤਰੁੰਨਮ ਨਾਲ ਆਪਣਾ ਪ੍ਰਸਿੱਧ ਪ੍ਰਗੀਤ "ਸਾਡਾ ਸੂਰਜ ਵੀ ਮੋੜੋ, ਸਾਡਾ

ਚਾਨਣ ਦੀ ਮੋੜੋ" ਗਾ ਕੇ ਸਰੋਤਿਆਂ ਨੂੰ ਕੀਲ ਲਿਆ। ਇਸ ਤੋਂ ਉਪਰੰਤ ਸਿਰੀ ਰਾਮ ਅਰਸ਼ ਨੇ ਆਪਣੀ ਗ਼ਜ਼ਲ ਨਾਲ ਖ਼ੂਬ ਵਾਹ-ਵਾਹ ਖੱਟੀ। ਕੰਵਰ ਇਮਤਿਆਜ਼ ਨੇ ਆਪਣੀ ਨਜ਼ਮ "ਬੋਲ ਮਿਰਜ਼ਿਆ ਬੋਲ" ਸੁਣਾ ਕੇ ਪੰਜਾਬੀਆਂ ਨੂੰ ਆਪਣੇ ਵਿਰਸੇ ਨਾਲ ਇਕਮਿਕ ਕੀਤਾ। ਗੁਜਰਾਤ ਦੇ ਪੰਜਾਬੀ ਕਵੀ ਸ੍ਰੀ ਅਵਤਾਰ ਸਿੰਘ ਅੜਾਪੜ ਨੇ ਬਾ-ਤਰੰਨੁਮ ਗੀਤ ਪੇਸ਼ ਕੀਤਾ ਅਤੇ ਡਾ. ਸਤੀਸ਼ ਵਰਮਾ ਨੇ ਬਹੁਤ ਖ਼ੂਬਸੂਰਤੀ ਨਾਲ ਕਵੀ ਦਰਬਾਰ ਦਾ ਮੰਚ ਸੰਚਾਲਕ ਕਰਦਿਆਂ 'ਮਾਂ' ਬਾਰੇ ਇਕ ਪਿਆਰੀ ਨਜ਼ਮ ਸੁਣਾਈ। ਇਉਂ ਨਜ਼ਮਾਂ ਦੇ ਦੋ ਦੌਰ ਚੱਲੇ ਜਿਸ ਵਿਚ ਕਵੀਆਂ ਨੇ ਫਿਰ ਆਪਣੀਆਂ ਨਜ਼ਮਾਂ ਰਾਹੀਂ ਗੁਜਰਾਤ ਵਿਚ ਵਸਦੇ ਪੰਜਾਬੀਆਂ ਨੂੰ ਪੰਜਾਬ ਦੀ ਮਿੱਟੀ ਨਾਲ ਜੋੜਿਆ।

ਕਵੀ ਦਰਬਾਰ ਵਿਚ ਪ੍ਰਧਾਨਗੀ ਭਾਸ਼ਨ ਦਿੰਦਿਆਂ ਸ. ਬਲਵੰਤ ਸਿੰਘ ਨੇ ਪੰਜਾਬੀ ਭਾਸ਼ਾ ਨੂੰ ਗੁਜਰਾਤ ਪ੍ਰਾਂਤ ਵਿਚ ਜੀਵੰਤ ਰੱਖਣ ਦੇ ਉਪਰਾਲਿਆਂ ਤੇ ਜ਼ੋਰ ਦਿੰਦਿਆਂ ਆਖਿਆ ਕਿ ਪੰਜਾਬੀ ਭਾਸ਼ਾ ਨੂੰ ਸੰਸਕ੍ਰਿਤ ਭਾਸ਼ਾ ਨਾਲ ਨਾ ਨੂੜਿਆ ਜਾਵੇ ਬਲਕਿ ਇਸ ਨੂੰ ਗੁਰੂਆਂ, ਸੂਫ਼ੀ ਸ਼ਾਇਰਾਂ ਅਤੇ ਵਾਰਿਸ ਸ਼ਾਹ ਦੀ ਭਾਸ਼ਾ ਵਰਗਾ ਮੁੜੰਗਾ ਦਿੱਤਾ ਜਾਣਾ ਚਾਹੀਦਾ ਹੈ। ਬਰਗੇਡੀਅਰ ਐੱਸ. ਐੱਸ. ਭੱਟੀ ਨੇ ਇਸ ਅਵਸਰ 'ਤੇ ਪੰਜਾਬ ਤੋਂ ਆਏ ਸ਼ਾਇਰਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਹ ਅੱਗੇ ਤੋਂ ਵੀ ਅਜਿਹੇ ਕਵੀ ਦਰਬਾਰ ਸਮੇਂ ਸਮੇਂ ਸਿਰ ਆਯੋਜਿਤ ਕਰਦੇ ਰਹਿਣਗੇ।

ਅੰਤ ਵਿਚ ਪ੍ਰੀਤੀ ਭੋਜਨ ਸਮੇਂ ਗੁਜਰਾਤ ਵਿਚ ਵਸਦੇ ਪੰਜਾਬੀਆਂ ਨੇ ਪੰਜਾਬ ਤੋਂ ਪਹੁੰਚੇ ਕਵੀਆਂ ਨਾਲ ਭਾਵ-ਪੂਰਤ ਸਾਂਝਾਂ ਜੋੜੀਆਂ। ਕਵੀ ਦਰਬਾਰ ਵਿਚ ਡੇਢ ਸੌ ਤੇ ਵਧ ਸਰੋਤੇ ਸ਼ਾਮਲ ਹੋਏ।

*— ਕੰਵਰ ਇਮਤਿਆਜ਼*

## ਕਾਰਜਕਾਰੀ ਪ੍ਰਿੰ. ਬੂਟਾ ਸਿੰਘ ਦੀ ਮਾਤਾ ਹਰਬੰਸ ਕੌਰ ਨਮਿਤ ਪਾਠ ਦਾ ਭੋਗ

ਸੰਤ ਨਗਰ, (ਸਿਰਸਾ)— ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਦੇ ਕਾਰਜਕਾਰੀ ਪ੍ਰਿੰ. ਬੂਟਾ ਸਿੰਘ ਵਿਰਕ ਦੀ ਮਾਤਾ ਹਰਬੰਸ ਕੌਰ (੯੦) ਕੁਝ ਸਮਾਂ ਅਸਵਸਥ ਰਹਿ ਕੇ ਚਲਾਣਾ ਕਰ ਗਏ ਸਨ। ਉਹ ਪ੍ਰਸਿੱਧ ਨਾਮਧਾਰੀ ਸੰਤ ਹਜਾਰਾ ਸਿੰਘ ਪਿੰਡ ਸੇਖਮ (ਗੁਜਰਾਂ ਵਾਲਾ) ਦੀ ਪੁੱਤਰੀ ਸੀ। ਉਹਨਾਂ ਦੇ ਪਤੀ ਸ. ਮਿਹਰ ਸਿੰਘ ਵਰਨ, ਦੀ ਸੰਤਨਗਰ ਵਿਖੇ ਕੋਈ ਅੱਧੀ ਸਦੀ ਪਹਿਲਾਂ ਅਕਾਲ ਮ੍ਰਿਤੂ ਹੋ ਗਈ ਸੀ। ਉਹਨਾਂ ਬੜੇ ਜਫਰ ਜਾਲ ਕੇ ਇਕਲੌਤੇ ਪੁੱਤਰ ਬੂਟਾ ਸਿੰਘ ਨੂੰ ਉਚ ਸਿੱਖਿਆ ਦੁਆਈ। ਇਸ ਮੌਕੇ ਤੇ ਪਿੰਡ ਸੰਤ ਨਗਰ ਵਿਖੇ ਉਹਨਾਂ ਦੀ ਰਸਮ ਭੋਗ ਮੌਕੇ ਠਾਕੁਰ ਉਦੈ ਸਿੰਘ ਹੋਰਾਂ ਉਚੇਚੇ ਦਰਸ਼ਨ ਦਿਤੇ। ਇਸ ਮੌਕੇ ਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਡਾਇਰੈਕਟਰ ਸ੍ਰੀ ਸੀ. ਆਰ. ਮੌਦਗਿਲ, ਡਾ. ਬੂਟਾ ਸਿੰਘ ਦੇ ਨਾਮਧਾਰੀ ਸਾਹਿਤ ਬਾਰੇ ਖੋਜ ਕਾਰਜ ਦੇ ਨਿਗਰਨ ਡਾ. ਅਮਰਜੀਤ ਸਿੰਘ ਕਾਂਗ, ਕੁਰੂਕਸ਼ੇਤਰ ਯੂਨੀਵਰਸਿਟੀ, ਕਾ. ਜਸਵੰਤ ਸਿੰਘ ਜੋਸ਼, ਕਾ. ਸਵਰਨ ਸਿੰਘ ਵਿਰਕ, ਜੀਵਨ ਨਗਰ ਕਾਲਜ ਕਮੇਟੀ ਦੇ ਪ੍ਰਧਾਨ ਸੁਖਦੇਵ ਸਿੰਘ ਸੰਧੂ, ਹਰਮੀਤ ਸਿੰਘ ਚੇਅਰਮੈਨ, ਚੌ. ਭਾਗੀ ਰਾਮ ਸਾਬਕਾ ਮੰਤਰੀ ਹਰਿਆਣਾ ਸਰਕਾਰ, ਮਾ. ਸੰਪੂਰਨ ਸਿੰਘ ਰਾਣੀਆਂ, ਆਦਿ ਨੇ ਸਰਧਾਂਜਲੀਆਂ ਭੇਟ ਕੀਤੀਆਂ ਪੰਜਾਬ ਸਿੰਘ ਪੰਜਾਬ ਦੇ ਕਵੀਸ਼ਰੀ ਜਥੇ ਨੇ ਦੀਵਾਨ ਸਜਾਏ।

## ਸ਼ੋਕ ਮਤੇ

ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਮੀਟਿੰਗ ੧੦.੬.੨੦੦੮ ਨੂੰ ਐਲਨਾਬਾਦ ਵਿਖੇ ਮਾਸਟਰ ਅਮਰੀਕ ਸਿੰਘ ਜੀ ਦੇ ਘਰ ਹੋਈ। ਜਿਸ ਵਿੱਚ ਥੋੜੇ ਸਮੇਂ ਵਿਚ ਹੀ ਬਹੁਤ ਸਾਰੀਆਂ ਪ੍ਰਸਿਧ ਸਾਹਿਤਕ ਹਸਤਆਂ ਦੇ ਚਲੇ ਜਾਣ ਤੇ ਦੋ ਮਿੰਟ ਦਾ ਮੋਨ ਧਾਰ ਕੇ ਸ਼ਰਧਾਂਜਲੀ ਅਰਪਿਤ ਕੀਤੀ ਗਈ।

ਪਿਛਲੇ ਥੋੜੇ ਦਿਨਾਂ ਵਿਚ ਹੀ ਪ੍ਰਸਿਧ ਸਾਹਿਤਕਾਰ ਸ੍ਰੀ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ, ਪ੍ਰਸਿੱਧ ਕਵੀ ਸ੍ਰੀ ਸੰਤੋਖ ਸਿੰਘ ਸਫਰੀ, ਪ੍ਰਸਿੱਧ ਸਾਹਿਤਕਾਰ ਅਤੇ ਪਬਲਿਸ਼ਰ ਦਰਸ਼ਨ ਮਿਤਵਾ (ਮਾਨਸਾ) ਅਤੇ ਬਹੁਤ ਹੀ ਵਧੀਆ ਗਜ਼ਲ ਦਾਰ ਅਤੇ ਕਵੀ ਉਲਫਤ ਬਾਜਵਾ ਦੇ ਚਲੇ ਜਾਣ ਤੇ ਸਾਹਿਤ ਜਗਤ ਨੂੰ ਬਹੁਤ ਵਡਾ ਘਾਟਾ ਪਿਆ ਹੈ।

ਗਿਆਨ ਮਾਰਤੰਡ ਪ੍ਰਸਿਧ ਵਿਦਵਾਨ ਨਾਮਧਾਰੀ ਪੰਥ ਦੇ ਸਿਰਮੌਰ ਜਥੇਦਾਰ ਪੰਡਿਤ ਗੋਪਾਲ ਸਿੰਘ ਜੀ ਵੀ ਚਲਾਣਾ ਕਰ ਗਏ।

ਸਭਾ ਉਹਨਾਂ ਦੇ ਚਲੇ ਜਾਣ ਤੇ ਡੂੰਘੇ ਦੁੱਖ ਤੇ ਹਮਦਰਦੀ ਦਾ ਪ੍ਰਗਟਾਵਾ ਕਰਦੀ ਹੈ। ਅਤੇ ਸਤਿਗੁਰੂ ਜੀ ਦੇ ਚਰਨਾ ਵਿਚ ਅਰਦਾਸ ਕਰਦੀ ਹੈ ਕਿ ਉਹ ਵਿਛੜੀਆਂ ਆਤਮਾਵਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਿਛੋਂ ਪ੍ਰੀਵਾਰ ਨੂੰ ਭਾਣਾ ਮੰਨਣ ਦਾ ਬੱਲ ਬਖਸ਼ਣ।

*—ਲੱਖਵਿੰਦਰ ਸਿੰਘ ਬਾਜਵਾ*
*ਸਕੱਤਰ ਨਾਮਧਾਰੀ ਪੰਜਾਬੀ ਸਾਹਿਤ ਸਭਾ*
*ਸ੍ਰੀ ਜੀਵਨ ਨਗਰ (ਸਿਰਸਾ)*

## ਉਲਫ਼ਤ ਬਾਜਵਾ ਨੂੰ ਭੋਗ 'ਤੇ ਸ਼ਰਧਾਂਜਲੀਆਂ

੨੮ ਮਈ ੨੦੦੮, ਬੁਧਵਾਰ ਨੂੰ ਉਰਦੂ ਤੇ ਪੰਜਾਬੀ ਦੇ ਉਸਤਾਦ ਗ਼ਜ਼ਲਗੋ ਮਾਸਟਰ ਮਿਲਖਾ ਸਿੰਘ ਉਰਫ਼ ਉਲਫ਼ਤ ਬਾਜਵਾ ਨੂੰ ਉਹਨਾਂ ਦੇ ਭੋਗ ਤੇ ਲੰਮਾ ਪਿੰਡ ਦੇ ਪਹਿਲੀ ਪਾਤਸ਼ਾਹੀ ਗੁਰਦੁਆਰੇ ਵਿਚ ਵਿਚ ਸਾਹਿਤਕਾਰਾਂ, ਸਿਆਸਤਦਾਨਾਂ ਅਤੇ ਬੁਧੀਜੀਵੀਆਂ ਨੇ ਹੰਝੂਆਂ ਭਰੀ

ਸ਼ਰਧਾਂਜਲੀ ਭੇਟ ਕਰਕੇ ਬਾਜਵਾ ਜੀ ਦੀ ਵਡਮੁੱਲੀ ਸਾਹਿਤਕ ਰਚਨਾ ਨੂੰ ਅਮਰ ਕੀਤਾ।

ਟਰੰਟੋ ਤੋਂ ਆਏ ਉਸਦੇ ਪੁੱਤਰ ਸ. ਅਮਰਦੀਪ ਸਿੰਘ ਬਾਜਵਾ ਨੇ ਕਿਹਾ ਕਿ ਉਹ ਆਪਣੇ ਪਿਤਾ ਦੀ ਸੋਚ ਤੇ ਪਹਿਰਾ ਦੇਵੇਗਾ ਤੇ ਹਰ ਸਾਲ ਉਨ੍ਹਾਂ ਦੀ ਬਰਸੀ ਮਨਾਉਣ ਦੀ ਵਚਨਬੱਧਤਾ ਪੱਤਰਕਾਰ ਪੱਟੀ ਨਾਲ ਗੱਲਬਾਤ ਕਰਦਿਆਂ ਕੀਤੀ। ਸਟੇਜ ਦੀ ਭੂਮਿਕਾ ਮਾਸਕ ਵਰਿਆਮ ਦੇ ਸੰਪਾਦਕ ਤੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ ਨੇ ਨਿਭਾਈ।

ਸ੍ਰੀ ਗੁਰਦਿਆਲ ਰੌਸ਼ਨ ਜੋ ਕਿ ਉਲਫ਼ਤ ਬਾਜਵਾ ਦੇ ਪੱਗਵਟ ਭਰਾ ਬਣੇ ਸਨ, ਨੇ ਸਟੇਜ ਤੋਂ ਐਲਾਨ ਕੀਤਾ ਕਿ ਅਮਰਦੀਪ ਬਾਜਵਾ ਦੀ ਸਹਿਮਤੀ ਨਾਲ ਬਾਜਵਾ ਜੀ ਦੀ ਯਾਦ ਵਿਚ ਗ਼ਜ਼ਲ ਦਰਬਾਰ ਕਰਾਇਆ ਜਾਵੇਗਾ ਤੇ "ਬਾਜਵਾ ਯਾਦਗਾਰੀ ਗ਼ਜ਼ਲ ਐਵਾਰਡ" ਸ਼ੁਰੂ ਕਰਕੇ ੨੧ ਹਜ਼ਾਰ ਰੁਪੈ ਉੱਤਮ ਗ਼ਜ਼ਲਗੋ ਚੁਣ ਕੇ ਦਿਆ ਕਰਾਂਗੇ। ਬਾਜਵਾ ਦੀਆਂ ਅਣਛਪੀਆਂ ਰਚਨਾਵਾਂ ਛਪਾਈਆਂ ਜਾਣਗੀਆਂ। ਵਧੀਆ ਸ਼ੇਅਰ ਪੰਜਾਬੀ ਦੇ ਛਪਾਏ ਜਾਣਗੇ। ਮਹਿਫ਼ਲ ਸ਼ੇਅਰਾਂ ਦੀ ਜਾਰੀ ਕੀਤੀ ਜਾਵੇਗੀ। ਦਰਪਣ ਮੈਗਜ਼ੀਨ ਨੂਰਮਹਿਲ ਵਲੋਂ ਜੁਲਾਈ ਅੰਕ ਬਾਜਵਾ ਜੀ ਨੂੰ ਸਮਰਪਿਤ ਹੋਏਗਾ।

ਇਸ ਮੌਕੇ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ, ਕੇਂਦਰੀ ਪੰਜਾਬੀ ਲੇਖਕ ਸਭਾ, ਲੋਕ ਲਿਖਾਰੀ ਸਭਾ ਜਲੰਧਰ, ਪੰਜਾਬੀ ਲੇਖਕ ਸਭਾ ਜਲੰਧਰ, ਕਪੂਰਥਲਾ-ਜਲੰਧਰ-ਹੁਸ਼ਿਆਰਪੁਰ ਜ਼ਿਲ੍ਹਿਆਂ ਦੀਆਂ ਸਾਹਿਤ ਸਭਾਵਾਂ ਵਲੋਂ ਵੀ ਸ਼ਰਧਾਂਜਲੀ ਸੰਦੇਸ਼ ਭੇਜੇ ਗਏ ਜੋ ਪੜ੍ਹਕੇ ਸੁਣਾਏ ਗਏ।

ਪ੍ਰੋ. ਪਿਆਰਾ ਸਿੰਘ ਭੋਗਲ, ਸ. ਸੁਰਜੀਤ ਸਿੰਘ ਮਿਨਹਾਸ, ਸ. ਗੁਰਭਜਨ ਗਿੱਲ, ਸ. ਅਵਤਾਰ ਸਿੰਘ ਜੌੜਾ, ਸ. ਬੇਅੰਤ ਸਿੰਘ ਸਰਹੱਦੀ, ਸ. ਅਮੋਲਕ ਸਿੰਘ, ਸੁਲੱਖਣ ਸਰਹੱਦੀ, ਰਜਿੰਦਰ ਪ੍ਰਦੇਸੀ, ਸਾਬਰਕੋਟੀ, ਐਮ. ਐਲ. ਵਿਰਦੀ ਆਦਿ ਨੇ ਬਾਜਵਾ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ। ਦਿੱਲੀ ਤੋਂ ਆਏ ਬਾਜਵਾ ਜੀ ਦੇ ਮਿੱਤਰ ਨੇ ਸਟੇਜ ਤੇ ਰੋ ਕੇ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ-ਕੀ ਪਤਾ ਸੀ ਤੂੰ ਫੇਰ ਨਹੀਂ ਮਿਲਣਾ। -ਇਹ ਸੁਣ ਕੇ ਸਭ ਗ਼ਮਗੀਨ ਹੋ ਗਏ।

ਉਲਫ਼ਤ ਬਾਜਵਾ ਦੀ ਲਾਲ ਪਗੜੀ ਵਾਲੀ ਫੋਟੋ ਸ਼ਰਧਾਂਜਲੀ ਸਮਾਰੋਹ ਵਿਚ ਸੁਸ਼ੋਭਤ ਸੀ। ਪ੍ਰੈਸ ਫੋਟੋਗ੍ਰਾਫਰਾਂ ਵਲੋਂ ਸ੍ਰੀ ਪਿਆਰੇ ਲਾਲ ਨੇ ਸ਼ਰਧਾਂਜਲੀ ਭੇਟ ਕੀਤੀ। ਅਮਰਦੀਪ ਬਾਜਵਾ ਦੇ ਸਹੁਰਾ ਸਾਹਿਬ ਨੇ ਪਗੜੀ ਦੀ ਰਸਮ ਕੀਤੀ। ਲਿਖਾਰੀ ਸਭਾ ਜਲੰਧਰ ਨੇ ਦਸਤਾਰ ਭੇਟ ਕੀਤੀ।

ਇਸ ਸ਼ੋਕ ਸਭਾ ਵਿਚ ਸਰਦਾਰ ਪੰਛੀ, ਸੁਖਵੰਤ ਪੱਟੀ, ਸੁਰਿੰਦਰ ਗੁਲਸ਼ਨ, ਸ੍ਰੀ ਜਤਿੰਦਰ ਵਿੱਗ, ਮਹਿੰਦਰਦੀਪ ਗਰੇਵਾਲ, ਰਛਪਾਲ ਸਿੰਘ ਬੱਧਣ, ਇਕਵਿੰਦਰ ਪੁਰਹੀਰਾਂ, ਕਰਨੈਲ ਸਿੰਘ ਨਿੱਝਰ, ਰੇਡੀਓ ਤੇ ਟੀ.ਵੀ, ਕਲਾਕਾਰ, ਗੁਰਮੀਤ ਸਿੰਘ ਦੇਸ਼ ਭਗਤ ਯਾਦਗਾਰ ਹਾਲ, ਕੁਲਦੀਪ ਸਿੰਘ ਪੱਟੀ, ਤਰਸੇਮ ਸਫ਼ਰੀ, ਸੁਖਵੰਤ ਚਿੱਤਰਕਾਰ, ਸੁਜਾਨ ਸਿੰਘ ਸੁਜਾਨ, ਡੀ. ਆਰ. ਧਵਨ, ਰਾਜੇਸ਼ ਸ਼ਰਮਾ ਮਹਿਲਾ ਕਵਿਤਰੀਆਂ ਸਮੇਤ ਅਨੇਕਾਂ ਹੋਰ ਸਾਹਿਤਕਾਰ ਹਾਜ਼ਰ ਸਨ।

ਲੰਗਰ ਛਕਦੇ ਸਭ ਸਾਹਿਤਕਾਰਾਂ ਦੇ ਦਿਲ ਉਦਾਸ ਸਨ; ਕਿਉਂਕਿ ਉਲਫ਼ਤ ਬਾਜਵਾ ਮਹਿਫ਼ਲ 'ਚੋਂ ਸਦਾ ਲਈ ਅਲੋਪ ਸੀ।

*—ਕੁਲਦੀਪ ਸਿੰਘ ਪੱਟੀ*

## 'ਉਲਫਤ ਬਾਜਵਾ' ਦਾ ਅਲਵਿਦਾਈ ਸੰਦੇਸ਼

-ਹਰਭਜਨ ਸਿੰਘ ਬੈਂਸ

ਕਰ ਸਫਰ ਤੈਅ ਆਪਣਾ, ਮੈਂ ਜਾ ਰਿਹਾ ਹਾਂ।
ਕਲਮ ਦੀ ਸੁਰ ਸਾਂਭਣਾ, ਮੈਂ ਜਾ ਰਿਹਾ ਹਾਂ।

ਕੁਲ ਮਿਲਾ ਕੇ ਬੋਲ ਮੇਰੇ ਮਿਹਰਬਾਨੋਂ।
ਅਦਬ ਦਾ ਕਣ ਜਾਚਣਾ, ਮੈਂ ਜਾ ਰਿਹਾ ਹਾਂ।

ਸਫਰ ਰੂਪੀ ਖਰੜਿਆਂ 'ਤੇ ਨਜ਼ਰ ਪਾ ਪਾ,
ਜੋ ਜਚੇ ਉਨਵਾਨਣਾ, ਮੈਂ ਜਾ ਰਿਹਾ ਹਾਂ।

ਆ ਰਿਹਾ ਤਾਂ ਸਮਝਣਾ ਮੰਜ਼ਿਲ ਮਿਰੀ ਨੇ,
ਠਹਿਰਿਆਂ ਨੂੰ ਜਾਪਣਾ, ਮੈਂ ਜਾ ਰਿਹਾ ਹਾਂ।

ਗੁਜ਼ਰ ਗਏ ਦੇ ਸ਼ਿਕਵਿਆਂ 'ਤੇ ਗੌਰ ਕਰ ਕਰ,
ਆ ਰਹੇ ਨੂੰ ਸਾਂਭਣਾ, ਮੈਂ ਜਾ ਰਿਹਾ ਹਾਂ।

ਸ਼ਸਤਰਾਂ ਸੰਭ ਅਸਤਰਾਂ ਦੇ ਜ਼ਖਮ ਕਹਿੰਦੇ,
ਕਲਮ ਹੀ ਵਿਸ਼ਵਾਸਣਾ, ਮੈਂ ਜਾ ਰਿਹਾ ਹਾਂ।

ਜਫਾ ਕਹਿੰਦੀ ਅੱਜ ਦੇ ਇਨਸਾਨ ਵਿਚਲੀ,
'ਓਨਸ' ਨੂੰ ਪਹਿਚਾਨਣਾ, ਮੈਂ ਜਾ ਰਿਹਾ ਹਾਂ।

ਐ ਅਦੀਬੋ! ਅਦਬ ਦੇ ਦਸਤੂਰ ਮੁਜਬ,
ਮਾਣਨਾ, ਸਨਮਾਨਣਾ, ਮੈਂ ਜਾ ਰਿਹਾ ਹਾਂ।

ਕਲਮ ਦੇ ਪਰਵਾਰੀਓ ਇੱਕ ਪੁੰਨ ਕਰਿਓ,
ਰਿਸ਼ਤਿਆਂ ਨੂੰ ਆਖਣਾ ਮੈਂ ਜਾ ਰਿਹਾ ਹਾਂ।

ਨੀਂਦ ਨਾ ਹੁਣ ਤੋੜਨੀ ਚਾਹਾਂ ਕਿਸੇ ਦੀ,
ਜਾਣ ਮਗਰੋਂ ਜਾਗਣਾ ਮੈਂ ਜਾ ਰਿਹਾ ਹਾਂ।

ਅੱਜ ਦੇ ਇਸ ਦੌਰ ਅੰਦਰ ਲੋਕਤਾ ਲਈ,
ਸਹਿਜ ਹੀ ਅਰਮਾਨਣਾ, ਮੈਂ ਜਾ ਰਿਹਾ ਹਾਂ।

ਕਲਮਕਾਰੋ! ਕਦਰਦਾਨੋਂ! ਮਿਹਰਬਾਨੋਂ!
ਅਲਵਿਦਾਅ ਪ੍ਰਵਾਨਣਾ, ਮੈਂ ਜਾ ਰਿਹਾ ਹਾਂ।

# ਪ੍ਰਤੀਕਿਰਿਆ

ਇਸ ਵਾਰ ਵਰਿਆਮ (ਜੂਨ ੨੦੦੮) ਪੜ੍ਹ ਕੇ ਬਹੁਤ ਅਨੰਦ ਆਇਆ ਖਾਸ ਤੌਰ ਤੇ ਉਸਤਾਦ ਹਰਭਜਨ ਸਿੰਘ ਜੀ ਦਾ ਲੰਬਾ ਤੇ ਰੌਚਿਕ ਪਤਰ (ਲੇਖ) ਪੜ੍ਹ ਕੇ ਤਾਂ ਬਹੁਤ ਜਾਣਕਾਰੀ ਮਿਲੀ ਅਤੇ ਮਾਸਟਰ ਅਮਰੀਕ ਸਿੰਘ ਜੀ ਛਪੇ ਰੁਸਤਮ ਜੀ ਬਾਰੇ ਪੜ੍ਹ ਕੇ ਉਸਤਾਦ ਜੀ ਦੀ ਲਿਖਣ ਵਿਧੀ ਉਹਨਾਂ ਦੇ ਇਕ ਉੱਚੀ ਕੋਟੀ ਦੇ ਲਿਖਾਰੀ ਹੋਣ ਦੀ ਵੀ ਝਲਕ ਦਿੰਦੀ ਹੈ।

ਇਸ ਵਾਰ ਜਿਥੇ ਵਰਿਆਮ ਇਕ ਇਤਿਹਾਸਕ ਦਸਤਾਵੇਜ਼ ਵਾਂਗ ਸੰਭਾਲਨਯੋਗ ਅੰਕ ਹੈ ਪ੍ਰੰਤੂ ਇਸ ਦੇ ਕੁਝ ਕੋਰੇ ਰਹਿ ਗਏ ਪੰਨੇ ਅੱਖਾਂ ਚੁੰਧਿਆ ਰਹੇ ਹਨ। ਵਿਰਕ ਜੀ ਦੇ ਲੇਖ ਦਾ ਮਜ਼ਾ ਕਿਰਕਿਰਾ ਕਰ ਦਿੱਤਾ ਪੰਨਾ ੧੮-੧੯ ਬਿਲਕੁਲ ਕੋਰੇ ਰਹਿ ਗਏ ਅਗੋਂ ਪੰਨਾ ੩੦-੩੧ ਵੀ ਅੱਖਾਂ ਚੁੰਧਿਆ ਰਹੇ ਹਨ ਬਿਲਕੁਲ ਕੋਰੇ ਕੋਈ ਕੰਨਾਂ, ਕੌਮਾਂ ਵੀ ਬਿੰਦੀ ਆਦਿ ਵੀ ਨਹੀਂ ਚਿੱਟੇ ਦੰਦਾਂ ਵਾਂਗ ਚਮਕ ਰਹੇ ਹਨ ਇਹਨਾਂ ਦੀ ਘਾਟ ਪੂਰੀ ਕਰ ਸਕੋ ਤਦ ਅਤੀ ਧੰਨਵਾਦੀ ਹੋਵਾਂਗਾ ਜੀ।

ਬਾਕੀ ਗ਼ਜ਼ਲਾਂ, ਕਵਿਤਾਵਾਂ ਤਾਂ ਬਹੁਤ ਪਿਆਰੀਆਂ ਹਨ। ਮਾਸਟਰ ਜੀ ਦਾ ਅਧੂਰਾ ਲੇਖ ਜ਼ਰੂਰ ਪੂਰਾ ਕਰ ਦੇਣਾ ਜੀ, ਵਿਰਕ ਜੀ ਦਾ ਲੇਖ ਵੀ ਅਧੂਰਾ ਰੜਕਦਾ ਹੈ ਜੀ।

*ਸੁਰਜੀਤ ਸਿੰਘ ਜੀਤ*
*ਲੰਡਨ*

ਨਵਾਂ ਅੰਕ ਭੇਜ ਦਿੱਤਾ ਹੈ— ਸੰਪਾਦਕ

ਵਰਿਆਮ ਮਈ ੨੦੦੮ ਪੁਜਿਆ ਚੰਗੀ ਤਰ੍ਹਾਂ ਪੜ੍ਹਿਆ ਐਤਕਾਂ ਦਾ ਮਹੀਨਾ ਤਾਂ ਬਾਬਾ ਜੀ ਬੰਨੋਆਣਾ ਤੇ ਸੰਤੋਖ ਸਿੰਘ ਜੀ ਸਫ਼ਰੀ ਨੂੰ ਸਮਰਪਤ ਹੈ।

ਬੰਨੋਆਣਾ ਜੀਆਂ ਦੇ ਤਾਂ ਨਾ ਦਰਸ਼ਨ ਹੀ ਹੋਏ ਨਾ ਉਨ੍ਹਾਂ ਨੂੰ ਕਿਧਰੇ ਪੜ੍ਹਨ ਦਾ ਮੌਕਾ ਹੀ ਮਿਲਿਆ ਪ੍ਰੰਤੂ ਸਫ਼ਰੀ ਜੀਆਂ ਦੇ ਦਰਸ਼ਨ ਭੀ ਹੋਏ ਅਤੇ ਉਨ੍ਹਾਂ ਨੂੰ ਕਈ ਦਰਬਾਰਾਂ ਵਿਚ ਭੀ ਵਿਚਰਦੇ ਦੇਖਿਆ।

ਸਫ਼ਰੀ ਜੀਆਂ ਦੇ ਪਹਿਲੀ ਵੇਰ ਦਰਸ਼ਨ 'ਵਾਈਟ ਕਰਾਸ' ਵਾਲਿਆਂ ਦੇ ਹੋਏ। ਗਲ ਵਿਚ ਸਟੀਲ ਦੀ ਮਾਲਾ ਇਨ੍ਹਾਂ ਦੇ ਸਟੇਨਲੈਸ ਸਰੀਰ ਨਾਲ ਬੜੀ ਹੀ ਮੈਚ ਕਰ ਰਹੀ ਸੀ ਦੂਸਰੀ ਵੇਰ ਵਰਿਆਮ ਦੇ ਦਫ਼ਤਰ ਲਾਡੋਵਾਲੀ ਰੋਡ ਤੇ ਜਦੋਂ ਮਾਲਾ ਤੋਂ ਸੱਖਣਾ ਹੀ ਇਨ੍ਹਾਂ ਦਾ ਗਲਾ, ਸਫੇਦ ਬਸਤਰਾਂ ਵਿਚ, ਬੈਂਤਾਂ ਨਾਲ ਭਰਪੂਰ ਨਜ਼ਰ ਆ ਰਿਹਾ ਸੀ। ਅਰਦਾਸ ਹੈ ਇਨ੍ਹਾਂ ਦੋਵਾਂ ਹੀ ਸਾਹਿਤਕ ਘੁਲਾਟੀਆਂ ਨੂੰ ਸਦਗਤੀ ਪਰਾਪਤ ਹੋਵੇ।

ਇਕ ਨਵੀਂ ਖਬਰ ਭੀ ਮਹਿਸੂਸ ਹੋਈ ਹੈ ਕਿ ਬਲਦੇਵ ਮਾਧੋਪੁਰੀ, ਇੰਗਲੈਂਡ ਤੋਂ ਵਾਪਸ ਆ ਗਏ ਹਨ ਆਸ ਹੈ ਉਨ੍ਹਾਂ ਆਪਣੀ ਪੁਰਾਣੀ ਜਗਹ ਸੰਭਾਲ ਲਈ ਹੋਵੇਗੀ।

ਹਾਂ ਕਲੀਅਰ ਸੂਚਨਾ ਇਹ ਹੈ ਕਿ ੧੧.੧੦ ਨੂੰ ਸਾਡੀ ਇਕ ਕੋਰਟ ਤਰੀਕ ਹੈ। ਸੋ ਇਸ ਤੋਂ ਪਹਿਲਾਂ ਸਤੰਬਰ ਵਿਚ ਹੀ ਪੁੱਜਣਾ ਜ਼ਰੂਰੀ ਹੈ ਤਾਂਕਿ 'ਗੀਤਾਂ ਦੀ ਗੰਢ' ਨਵੀਂ ਪੁਸਤਕ ਤਿਆਰ ਕਰਵਾਈ ਜਾਵੇ। ਮਈ ਤੋਂ ਬਾਦ ਇਹ ਤਰੀਕ ਚੰਗੇ ਲੰਮੇ ਅਰਸੇ ਬਾਦ ਮਿਲੀ। ਮੈਂ ਸੋਚਦਾ ਸਾਂ ਖਬਰੇ ਜੂਨ-ਜੁਲਾਈ ਵਿਚ ਪੁੱਜ ਜਾਵਾਂਗਾ।

ਸਾਡੇ ਹੁਣ ਇਥੇ ਹਰ ਰੋਜ਼ ਤਾਪਮਾਨ ਵਿਚੋਂ, ਇਕ ਦੋ ਡਿਗਰੀਆਂ ਮਾਈਨਸ ਹੋ ਜਾਂਦੀਆਂ ਹਨ ਵਿਚੋਂ ਕਦੇ ੨੫ ਡਿਗਰੀ ਭੀ ਹੋ ਜਾਂਦਾ ਹੈ ਮੌਸਮ। ਸਮੁੰਦਰ ਕਿਨਾਰੇ ਅਸੀਂ ਅਜਿਹੇ ਮੌਸਮ ਨੂੰ ਬੀਮਾਰੀ ਦਾ ਘਰ ਹੀ ਆਖ ਸੰਤੁਸ਼ਟ ਹੁੰਦੇ ਹਾਂ।

ਬਾਕੀ ਸਭ ਠੀਕ ਹੈ ਦੋਨੋਂ ਹੀ ਬੜੇ ਬਿਜ਼ੀ ਹਾਂ। ਖਾਸ ਕਰਕੇ ਚਾਰ ਨਿੱਕੇ ਬੱਚਿਆਂ ਨੂੰ ਸੂਕਲੋਂ ਆਉਂਦਿਆਂ ਬਸ ਤੋਂ ਰਸੀਵ ਕਰਨ ਲਈ।

ਅਗਲੇ ਖ਼ਤ ਤੱਕ ਸਭ ਨੂੰ ਯਾਦ

*ਦਲਬੀਰ ਸਿੰਘ ਤਰਸ*
*ਸਿਡਨੀ, ਆਸਟ੍ਰੇਲੀਆ*

ਵਰਿਆਮ ਦਾ ਜੂਨ ਅੰਕ ੨੦੦੮ ਗੰਭੀਰਤਾ ਨਾਲ ਅਧਿਐਨ ਕਰਨ ਤੇ ਗਿਆਨ ਵਧਿਆ ਕਿ ਉਲਫਤ ਬਾਜਵਾ ਦੀ ਸ਼ਾਇਰੀ ਸਮੇਂ ਦੇ ਹੱਕ ਸੱਚ ਨੂੰ ਬਿਆਨ ਕਰਦੀ ਜ਼ਿੰਦਗੀ ਦੀਆਂ ਤਲਖ ਹਕੀਕਤਾਂ ਰਾਹੀਂ ਸਮੇਂ ਸਮਾਜ ਨੂੰ ਹਲੂਣਦੀ ਹੈ।

ਬਾਜਵੇ ਦੀ ਰਚਨਾ ਸਾਰਾ ਜਹਾਨ ਮੇਰਾ, ਉਤੋਂ ਉਤੋਂ, ਲਹੂ ਹੈ ਬੇਗੁਨਾਹਾਂ ਦਾ, ਦੀਵੇ ਬੁਝਾਉਣ ਵਾਲੇ, ਲੋਕੋ ਕੋਈ ਮਰਦ ਆਏਗਾ ਪੜ੍ਹਕੇ ਮੈਨੂੰ ਹੋਰ ਲਿਖਣ ਦੀ ਪ੍ਰੇਰਨਾ ਮਿਲੀ।

ਲਖਵਿੰਦਰ ਜੌਹਲ ਦਾ ਕਾਵਿ ਨਿਬੰਧ ਜੜਾਂ ਬਹੁਤ ਸਿਖਿਆਦਾਇਕ ਤੇ ਪ੍ਰੇਰਨਾ ਸਰੋਤ ਹੈ। ਵਰਿਆਮ ਦੀ ਸਾਹਿਤਕ ਚੋਣ ਸਮੱਗਰੀ ਦਾ ਮਿਆਰ ਉਚ ਪੱਧਰੀ ਹੈ। ਪੰਡਤ ਕਿਸ਼ਨ ਮਹਾਰਾਜ ਬਾਰੇ ਜ਼ਿਕਰ ਤੇ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਾਲੀ ਤਸਵੀਰ ਕਮਾਲ ਦੀ ਹੈ। ਸੁਵਰਨ ਸਿੰਘ ਵਿਰਕ ਨੇ ਨਾਮਧਾਰੀ ਪੰਜਾਬ ਸਾਹਿਤ ਬਾਰੇ ਬਾਖੂਬ ਚਾਨਣਾ ਪਾਇਆ ਹੈ। ਮੇਰੀ ਵਰਿਆਮ ਪੜ੍ਹਨ ਦੀ ਚੇਸ਼ਟਾ ਵਧ ਰਹੀ ਹੈ। ਸ. ਜਗਦੀਸ਼ ਸਿੰਘ ਵਰਿਆਮ ਦੀ ਬਾਜਵਾ ਦੇ ਭੋਗ ਤੇ ਲੰਮਾ ਪਿੰਡ ਵਿਖੇ ਸਟੇਜ ਸਕੱਤਰ ਦੀ ਭੂਮਿਕਾ ਸਾਰਥਿਕ ਤੇ ਪ੍ਰਸੰਸਾਯੋਗ ਹੈ।

ਵਰਿਆਮ ਦੇ ਜੁਲਾਈ ਅੰਕ ਦੀ ਉਡੀਕ ਹੈ। ਵਰਿਆਮ ਬੌਧਿਕ ਪਾਠਕਾਂ ਦਾ ਕੌਮਾਤਰੀ ਪ੍ਰਸਿੱਧੀ ਵਾਲਾ ਮਾਸਿਕ ਉਜਲ ਭਵਿੱਖ ਦਾ ਜ਼ਾਮਨ ਹੈ।

*—ਕੁਲਦੀਪ ਸਿੰਘ ਪੱਟੀ*
*੬੪੪ ਮੋਰੀ ਮਹੱਲਾ*
*ਬਹਾਦਰਪੁਰ, ਹੁਸ਼ਿਆਰਪੁਰ।*

ਪਰਚਾ ਲਗਾਤਾਰ ਪੁੱਜ ਰਿਹਾ ਹੈ। ਧੰਨਵਾਦ! ਜਿਥੇ ਪਰਚੇ ਵਿਚ ਹੋਰ ਰਚਨਾਵਾਂ ਆਨੰਦ ਦਿੰਦੀਆਂ ਹਨ, ਓਥੇ ਨਾਮਧਾਰੀ ਸੰਸਾਰ ਬਾਰੇ ਬਹੁਤ ਕੁਝ ਜਾਨਣ ਨੂੰ ਮਿਲਦਾ ਹੈ। ਆਪ ਦਾ ਪਰਚਾ ਏਸ ਪਖੋਂ ਵਿਲਖਣ ਹੈ। ਮੁਬਾਰਕਾਂ! ਧੰਨਵਾਦ! ਕੋਈ ਸੇਵਾ?

*—ਇੰਦਰਜੀਤ ਹਸਨਪੁਰੀ*

## ਪੰਡਿਤ ਕਿਸ਼ਨ ਮਹਾਰਾਜ ਸਿਮ੍ਰਤੀ ਸਮਾਗਮ

ਜਲੰਧਰ 26 ਜੂਨ — ਜਗਤ ਪ੍ਰਸਿਧ ਕਲਾਕਾਰ, ਬਨਾਰਸ ਘਰਾਣੇ ਦੇ ਸਿਰਮੌਰ ਤਬਲਾ ਵਾਦਕ ਪੰਡਿਤ ਕਿਸ਼ਨ ਮਹਾਰਾਜ ਪਿਛਲੇ ਦਿਨੀ ਸਦੀਵੀ ਵਿਛੋੜਾ ਦੇ ਗਏ ਸਨ। ਉਹਨਾਂ ਦਾ ਪੰਜਾਬ ਨਾਲ ਵੀ ਗੂੜਾ ਰਿਸਤਾ ਸੀ। ਨਾਮਧਾਰੀ ਸਿੱਖ ਸਮਾਜ ਨਾਲ ਓਹਨਾਂ ਦੇ ਗੂੜੇ ਸੰਗੀਤ ਸੰਬੰਧ ਸਨ ਅਤੇ ਅਨੇਕਾਂ ਨਾਮਧਾਰੀ ਵਿਦਿਆਰਥੀ ਉਹਨਾਂ ਪਾਸੋਂ ਬਨਾਰਸ ਜਾ ਕੇ ਵਿਦਿਆ ਪ੍ਰਾਪਤ ਕਰਦੇ ਰਹੇ ਹਨ। ਉਹ ਅਕਸਰ ਸ੍ਰੀ ਭੈਣੀ ਸਾਹਿਬ ਵੀ ਆਉਂਦੇ ਰਹੇ ਹਨ। ਪੰਡਿਤ ਕਿਸ਼ਨ ਮਹਾਰਾਜ ਦੀ ਯਾਦ ਵਿਚ ਮਿਤੀ ੨੯ ਜੁਲਾਈ ਐਤਵਾਰ ਨੂੰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿਚ ਇਕ ਵਿਸ਼ੇਸ਼ ਸ਼ਰਧਾਂਜਲੀ ਸਮਾਗਮ ਹੋ ਰਿਹਾ ਹੈ ਜਿਸ ਵਿਚ ਪੰਡਿਤ ਕਿਸ਼ਨ ਮਹਾਰਾਜ ਜੀ ਦੇ ਸਪੁੱਤਰ ਪੰਡਿਤ ਪੂਰਨ ਮਹਾਰਾਜ ਵੀ ਉਚੇਚ ਤੌਰ ਤੇ ਪੁੱਜ ਰਹੇ ਹਨ। ਪੰਡਿਤ ਕਿਸ਼ਨ ਮਹਾਰਾਜ ਨਮਿਤ ਪਾਠ ਦਾ ਭੋਗ ਅਤੇ ਕੀਰਤਨ ਅਤੇ ਅਰਦਾਸ ਹਰੀ ਮੰਦਰ ਵਿਚ ਬਾਦ ਦੁਪਹਿਰ ਦੋ ਤੋਂ ਚਾਰ ਵਜੇ ਤੱਕ ਹੋਵੇਗੀ। ਉਪਰੰਤ ਸੰਗੀਤ ਦਾ ਪ੍ਰੋਗਰਾਮ ਸ਼ਾਮ ਪੰਜ ਵਜੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਵੇਗਾ ਇਸ ਵਿਚ ਪ੍ਰੋ. ਬਲਦੇਵ ਨਾਰੰਗ ਦਾ ਸ਼ਾਸਤਰੀ ਗਾਇਣ ਅਤੇ ਪੰਡਿਤ ਪੂਰਨ ਮਹਾਰਾਜ ਦਾ ਸੋਲੋ ਤਬਲਾ ਵਾਦਨ ਹੋਵੇਗਾ। ਪੰਡਿਤ ਰਮਾਂ ਕਾਂਤ ਜੀ ਨਾਰੰਗ ਸਾਹਿਬ ਨਾਲ ਤਬਲੇ ਤੈ ਸੰਗਤ ਕਰਣਗੇ।

ਸੰਗੀਤ ਪ੍ਰੇਮੀਆਂ ਨੂੰ ਖੁਲਾ ਸਦਾ ਹੈ।

*ਜਗਦੀਸ਼ ਸਿੰਘ ਵਰਿਆਮ*
*ਜ : ਸਕੱਤਰ ਨਾਮਧਾਰੀ ਦਰਬਾਰ*

**ਐਤਕੀ 'ਵਰਿਆਮ'** (ਜੂਨ-੨੦੦੮ ਅੰਕ) ਨੇ ਪੰਡਿਤ ਕਿਸ਼ਨ ਮਹਾਰਾਜ ਨੂੰ ਯਾਦ ਕੀਤਾ। ਯਾਦ ਵੀ ਦਿਲੋਂ ਕੀਤਾ। ਹੋਰ ਕਿਸੇ ਥਾਂ ਜ਼ਿਕਰ ਤਕ ਨਹੀਂ ਹੋਇਆ। ਨਾਂ ਵੀ ਨਹੀਂ ਲਿਆ ਗਿਆ। ਚੰਗਾ ਨਹੀਂ ਲੱਗਾ। ਓਹਨਾਂ ਨੂੰ ਤਾਂ ਪੰਜਾਬ ਦੇ ਸੰਗੀਤ ਪ੍ਰੇਮੀਆਂ ਵੱਲੋਂ ਯਾਦ ਕੀਤਾ ਜਾਣਾ ਚਾਹੀਦਾ ਸੀ ਕਿਉਂਕਿ ਪੰਜਾਬ ਦੇ ਪ੍ਰਸਿੱਧ ਅਤੇ ਪੁਰਾਤਨ ਹਰਿਵਲਭ ਸੰਗੀਤ ਸਮਾਗਮ 'ਚ ਹਿੱਸਾ ਲੈਂਦੇ ਰਹੇ।

ਨਾਮਧਾਰੀ ਸੰਗਤ ਨਾਲ ਉਹਨਾਂ ਦਾ ਨੇੜ ਰਿਹਾ ਹੈ। ਉਸੇ ਦਾ ਪ੍ਰਭਾਵ 'ਵਰਿਆਮ' ਵਿਚੋਂ ਝਲਕਦਾ ਦਿਸਿਆ। ਪੰਡਿਤ ਜੀ ਦੀਆਂ ਨਵੀਆਂ ਪੁਰਾਣੀਆਂ ਤਸਵੀਰਾਂ ਦੇਖ ਰੂਹ ਖੁਸ਼ ਹੋ ਗਈ।

ਅਸੀਂ ਆਪਣੀਆਂ ਵੱਡੀਆਂ ਹਸਤੀਆਂ ਨੂੰ ਯਾਦ ਕਰਨ ਵਿਚ ਹਿਚਕਦੇ ਹੀ ਰਹਿੰਦੇ ਹਾਂ। ਏਦਾਂ ਭਾਰਤ ਦੇ ਵੱਡੇ ਨਾਟਕਕਾਰ ਵਿਜੇ ਤੇਂਦੁਲਕਰ ਬਾਰੇ ਕਿਸੇ ਪੰਜਾਬੀ ਅਖਬਾਰ/ਰਸਾਲੇ ਵਿਚ ਕੁਝ ਨਹੀਂ ਛਪਿਆ।

ਚਲੋ ਜਿਸ ਨੂੰ ਸਿਮਰਿਆ ਗਿਆ ਹੈ ਉਸ ਨੂੰ ਚੰਗਾ ਕਹਿ ਦੇਈਏ। ਆਸ ਹੈ ਇਹਨਾਂ ਬਾਰੇ ਹੋਰ ਜਾਣਕਾਰੀ ਵੀ ਪੜ੍ਹਨ ਨੂੰ ਮਿਲੇਗੀ।

*—ਜਗਤਾਰ ਜੀਤ, ੧੧੮-ਏ ਪ੍ਰਤਾਪ ਨਗਰ*
*ਨਵੀਂ-ਦਿੱਲੀ-੧੧੦੦੬੪*

## ਵਰਿਆਮ ਨੂੰ ਸਹਾਇਤਾ

— ਸ. ਹਰਚੰਦ ਸਿੰਘ ਪਾਂਡਵ ਨਗਰ ਦਿੱਲੀ ਪਰਿਵਾਰ ਵਲੋਂ ਬੀਬੀ ਸ਼ਾਂਤੀ ਦੇਵੀ ਕਲਸੀ ਦੀ ਯਾਦ ਵਿਚ ੨੫੦-੦੦

— ਸਵਰਗੀ ਸੰਤ ਅਵਤਾਰ ਸਿੰਘ ਜੀ ਨਾਮਧਾਰੀ ਪ੍ਰਿੰਟਿਗ ਪ੍ਰੈਸ ਸਦਰ ਬਜ਼ਾਰ ਦਿੱਲੀ ਵਾਲਿਆਂ ਦਾ ਪੋਤਰਾ ਕਾਕਾ ਮੁਖਤਿਆਰ ਸਿੰਘ ਸਪੁੱਤਰ ਸੰਤ ਗੁਰਚਰਨ ਸਿੰਘ ੩੦ ਮਈ ੨੦੦੮ ਨੂੰ ਹੀ ਜੀਵਨ ਯਾਤਰਾ ਸੰਪੂਰਨ ਕਰ ਗਿਆ। ਵਿਛੜੀ ਜੀਵ ਆਤਮਾ ਨਮਿਤ ਮਿਤੀ ੨ ਜੂਨ ਨੂੰ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਚ ਭੋਗ ਪਾਇਆ ਗਿਆ ਇਸ ਅਵਸਰ ਤੇ ਭਾਣੇ ਨੂੰ ਮੰਨਦਿਆਂ ਹੋਇਆਂ ਧਰਮ ਕਾਰਜਾਂ ਵਾਸਤੇ ਮਾਇਆ ਅਰਦਾਸ ਕਰਾਈ ਗਈ। ਵਰਿਆਮ ਨੂੰ ਸ. ਗੁਰਚਰਨ ਸਿੰਘ ਵਲੋਂ ਮਾਇਆ ਭੇਟ ਕੀਤੀ ਗਈ- ੫੦੦-੦੦

— ਪੰਜਾਬੀ ਦੇ ਹਰਮਨ ਪਿਆਰੇ ਲੇਖਕ ਪੱਤਰਕਾਰ ਅਤੇ ਖੂਬਸੂਰਤ ਰੂਹਵਾਲੇ ਮਿੱਤਰ ਸਵਰਗੀ ਪ੍ਰੀਤਮ ਸਿੰਘ ਕਵੀ ਜੀ ਦੀ ਯਾਦ ਵਿਚ ਪਰਿਵਾਰ ਵਲੋਂ ੨੫੦-੦੦

— ਸੰਤ ਬਲਵਿੰਦਰ ਸਿੰਘ-ਇੰਦਰਜੀਤ ਸਿੰਘ ਜਲੰਧਰ ਵਲੋਂ ੮ ਜੂਨ ੨੦੦੮ ਨੂੰ ਨਾਮਧਾਰੀ ਗੁਰਦੁਆਰਾ ਸੈਂਟਰਲ ਟਾਊਨ ਜਲੰਧਰ ਵਿਚ ਸ਼ਹੀਦੀ ਪੁਰਬ-ਗੁਰੂ ਅਰਜਨ ਦੇਵ ਜੀ ਦੀ ਸੇਵਾ ਕਰਦਿਆਂ ੨੦੦-੦੦

# ਕੂਕਾ ਅੰਲਦੋਲਨ ਤੇ ਖੇਤੀਬਾੜੀ ਯੂਨੀਵਰਸਟੀ ਲੁਧਿਆਣਾ ਵਿਚ ਹੋਈ ਵਿਚਾਰ ਗੋਸ਼ਟੀ



ਉਪ ਕੁਲਪਤੀ ਡਾ. ਮਨਜੀਤ ਸਿੰਘ ਕੰਗ ਦਾ ਅਭਿਨੰਦਨ ਕਰਦੇ ਹੋਏ ਡਾ. ਜਗਤਾਰ ਸਿੰਘ ਧੀਮਾਨ, ਗੁਰਭਜਨ ਗਿੱਲ
ਤਾਰਾ ਸਿੰਘ ਅਨਜਾਣ, ਸੁਰਿੰਦਰ ਸਿੰਘ ਨਾਮਧਾਰੀ ਅਤੇ ਜਗਦੀਸ਼ ਸਿੰਘ ਵਰਿਆਮ



ਡਾ. ਪ੍ਰਿਥੀਪਾਲ ਸਿੰਘ ਕਪੂਰ



ਡਾ. ਸ. ਸ. ਜੌਹਲ



ਡਾ. ਜੁਗਿੰਦਰ ਸਿੰਘ



ਪ੍ਰੋ. ਜਗਮੋਹਨ ਸਿੰਘ



ਹਰਪਾਲ ਸਿੰਘ ਸੇਵਕ



ਇੰਦਰਜੀਤ ਹਸਨਪੁਰੀ



ਸਵਰਨ ਸਿੰਘ ਸਨੇਹੀ



ਸੁਵਰਨ ਸਿੰਘ ਵਿਰਕ

